# ਸੰਪਾਦਕੀ

*ਡਾ. ਜਗਜੀਤ ਸਿੰਘ*

ਇਕ ਵਾਰੀ ਯੂਨਾਨ ਦਾ ਮਹਾਨ ਦਾਰਸ਼ਨਿਕ ਸੁਕਰਾਤ ਸ਼ਹਿਰ ਐਥਨਜ਼ ਦੀਆਂ ਗਲੀਆਂ ਵਿਚ ਸਿਖਰ ਦੁਪਹਿਰੇ ਹੱਥ ਵਿਚ ਲੈਂਪ ਲਈ ਕੁਝ ਲੱਭ ਰਿਹਾ ਸੀ, ਉਸ ਦੇ ਕੁਛ ਉਪਾਸ਼ਕ ਵੀ ਉਸ ਦੇ ਨਾਲ ਰਲ ਗਏ ਤੇ ਪੁੱਛਣ ਲੱਗੇ, ਕੀ ਗਵਾਚ ਗਿਆ ਹੈ ਜੋ ਤਪਦੀ ਧੁੱਪ ਵਿਚ ਲੱਭ ਰਹੇ ਹੋ? ਉਸ ਨੇ ਉਤਰ ਦਿਤਾ, "ਮਨੁੱਖ ਦੀ ਆਤਮਾ ਗਵਾਚ ਗਈ ਹੈ, ਉਹ ਲੱਭ ਰਿਹਾ ਹਾਂ।" ਸੁਨੇਹਾ ਦੇਣ ਦਾ ਵੀ ਆਪੋ ਆਪਣਾ ਢੰਗ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਵੀ ਆਪਣਾ ਸੁਨੇਹਾ ਨਾਟਕੀ ਢੰਗ ਨਾਲ ਦਿੰਦੇ ਸੀ। ਹਰਿਦਵਾਰ ਵਿਚ ਲੋਕੀ ਚੜ੍ਹਦੇ ਵਲ ਪਾਣੀ ਦੇ ਰਹੇ ਸਨ, ਆਪ ਜੀ ਨੇ ਲਹਿੰਦੇ ਵਲ ਪਾਣੀ ਦੇਣਾ ਸ਼ੁਰੂ ਕਰ ਦਿਤਾ। ਮਾੜੇ ਵਤੀਰੇ ਵਾਲਿਆਂ ਨੂੰ ਅਸੀਸ ਦਿਤੀ, 'ਵਸਦੇ ਰਹੋ', ਸੇਵਾ ਕਰਨ ਵਾਲਿਆਂ ਨੂੰ ਕਿਹਾ, 'ਉਜੜ ਜਾਵੋ।' ਸੁਕਰਾਤ ਏਸੇ ਲਈ ਦਿਨ ਦੇ ਚਾਨਣ ਵਿਚ ਲੈਂਪ ਲਈ ਫਿਰਦਾ ਸੀ ਕਿ ਲੋਕ ਉਸ ਦੀ ਗੱਲ ਧਿਆਨ ਨਾਲ ਸੁਣਨ। ਅੰਤਰ ਵਸਦੀ ਆਤਮਾ ਤੋਂ ਅਚੇਤ ਹੋਣਾ ਹੀ ਮਨੁੱਖ ਦੀ ਸਭ ਤੋਂ ਗੰਭੀਰ ਸਮੱਸਿਆ ਹੈ, ਇਸ ਨੂੰ ਭੁੱਲ ਜਾਣ ਨਾਲ ਹੀ ਮਨੁੱਖ ਦਾ ਸਾਰਾ ਵਿਰਲਾਪ ਅਤੇ ਵਿਆਕੁਲਤਾ ਪੈਦਾ ਹੁੰਦੀ ਹੈ। ਇਹ ਸ਼ਬਦ ਰੂਪ ਵਿਚ, ਬਾਣੀ ਰੂਪ ਵਿਚ, ਜੋਤਿ ਰੂਪ ਵਿਚ ਸਾਰੇ ਹਿਰਦਿਆਂ ਵਿਚ ਵਿਦਮਾਨ ਹੈ ਜਿਸ ਨੂੰ ਨਾ ਭੁੱਲਣ ਬਾਰੇ ਗੁਰੂ ਨਾਨਕ ਦੇਵ ਜੀ ਸਾਨੂੰ ਬਾਰ-ਬਾਰ ਸੁਚੇਤ ਕਰਦੇ ਹਨ-

***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਪੰਨਾ – 14***

ਜੋ ਅੰਦਰ ਸਥਿਤ ਆਤਮਾ ਭੁੱਲ ਜਾਵੇ ਤਾਂ –

***ਹਰਿ ਬਿਨੁ ਜੀਉ ਜਲਿ ਬਲਿ ਜਾਉ॥***
***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥***
***ਪੰਨਾ – 14***

ਗੁਰੂ ਜੀ ਸਪਸ਼ਟ ਸ਼ਬਦਾਂ ਵਿਚ ਵਾਰਨਿੰਗ ਦਿੰਦੇ ਹਨ –

***ਜੈ ਤਨਿ ਬਾਣੀ ਵਿਸਰਿ ਜਾਇ॥***
***ਜਿਉ ਪਕਾ ਰੋਗੀ ਵਿਲਲਾਇ।। ਪੰਨਾ – 661***

ਸਮੇਂ ਦੀ, ਗੁਰੂ ਨਾਨਕ ਕਾਲ ਦੀ, ਅੱਜ ਦੇ ਸਮੇਂ ਦੀ ਅਤੇ ਸਰਬ ਕਾਲੀ ਮਨੁੱਖ ਦੀ ਸਭ ਤੋਂ ਵੱਡੀ ਸਮੱਸਿਆ ਇਹੋ ਹੈ –

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ।।***
***ਪੰਨਾ – 468***

ਬੇਤਾਲਾ ਮਨੁੱਖ ਕਿਸੇ ਹੋਰ ਨੂੰ ਕਿਵੇਂ ਸੁੱਖ ਦੇ ਸਕਦਾ ਹੈ? ਉਹ ਤਾਂ ਆਪਣੇ ਜੀਵਨ ਨੂੰ ਹੀ ਸਮਤੋਲ ਨਹੀਂ ਰੱਖ ਸਕਦਾ। ਐਸੀ ਦਸ਼ਾ ਵਿਚ ਜਦੋਂ ਬੇਤਾਲੀ ਮਨੁੱਖਤਾ ਜਾਤ ਪਾਤ, ਊਚ ਨੀਚ ਮਜ਼ਹਬੀ ਜਨੂੰਨ ਦੀਆਂ ਤੰਗ ਹਦ-ਬੰਦੀਆਂ ਵਿਚ ਵੰਡੀ ਹੋਈ ਸੀ, ਗੁਰੂ ਮਹਾਰਾਜ ਨੇ ਸਭਨਾਂ ਨੂੰ ਪਿਆਰ, ਭਰਾਤਰੀ ਭਾਵ, ਨਿਮਰਤਾ ਅਤੇ ਸੇਵਾ ਸਿਮਰਨ ਦੀ ਮਿਠਾਸ ਦਾ ਸੰਦੇਸ਼ ਦਿਤਾ। ***'ਸਭਨਾ ਜੀਆ ਕਾ ਇਕੁ ਦਾਤਾ'*** ਪ੍ਰਮੇਸ਼ੁਰ ਜੋ ਪਿਆਰ ਸਰੂਪ ਹੋ ਕੇ ਸਾਰੇ ਪਸਰ ਰਿਹਾ ਹੈ, ਉਸ ਦੀ ਹਜ਼ੂਰੀ ਵਿਚ ਆ ਕੇ ਉਸ ਦੇ ਪਿਆਰ ਨੂੰ ਮਾਨਣ ਦਾ ਰਾਹ ਦੱਸਿਆ –

***ਜੜ੍ ਤੜ੍ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***(ਜਾਪੁ ਸਾਹਿਬ)***

ਜਦ ਸਾਰੇ ਮਨੁੱਖਾਂ ਦੇ ਹਿਰਦਿਆਂ ਵਿਚ ਉਸੇ ਦਾ ਪ੍ਰਕਾਸ਼ ਹੈ, 'ਸਭ ਮਹਿ ਜੋਤਿ ਜੋਤਿ ਹੈ ਸੋਇ' ਫੇਰ ਸਾਡੇ ਅੰਦਰ ਦੂਜਿਆਂ ਪ੍ਰਤੀ ਨਫਰਤ ਕਿਉਂ, ਵੈਰ ਕਿਉਂ? ਅੱਜ ਸਾਰੀ ਮਨੁੱਖਤਾ ਨੂੰ ਗੁਰਬਾਣੀ ਦੇ ਸਹੀ ਚਾਨਣ ਵਿਚ ਇਕ ਇਕਾਈ ਵਿਚ ਵੇਖਣ ਦੀ ਲੋੜ ਹੈ ਤਾਕਿ ਹੱਦ ਬੰਦੀਆਂ ਮੁੱਕ ਜਾਣ, ਮਨੁੱਖ ਮਨੁੱਖ ਨੂੰ ਪਿਆਰ ਗਲਵਕੜੀ ਵਿਚ ਲੈ ਸਕੇ, ਠੀਕ ਅਰਥਾਂ ਵਿਚ ਗਲੋਬਲਾਈਜੇਸ਼ਨ ਦਾ ਵੀ ਤਾਂ ਹੀ ਲਾਭ ਹੋਵੇਗਾ।

ਇਸ ਪਿਛੋਕੜ ਵਿਚ 'ਆਤਮ ਮਾਰਗ' ਦਾ ਮੁਲਾਂਕਣ ਕਰਨ ਨਾਲ ਆਪ ਸਭਨਾਂ ਪਾਠਕਾਂ ਨੂੰ ਫਖਰ ਮਹਿਸੂਸ ਹੋਵੇਗਾ ਜੋ ਆਪ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਰਾਹੀਂ ਸੰਚਾਲਤ ਆਤਮ ਮਾਰਗ ਨਾਲ ਜੁੜੇ ਹੋ ਜਿਸ ਦਾ ਮੁੱਖ ਉਦੇਸ਼ ਹੀ ਇਸ ਮਹਾਨ ਸੱਚ ਦਾ ਪਾਸਾਰ ਤੇ ਪ੍ਰਚਾਰ ਹੈ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ – 846***

'ਆਤਮ ਪਸਾਰੇ' ਨੂੰ ਅੰਦਰ ਬਾਹਰ ਦੇਖਣਾ, ਮਹਿਸੂਸ ਕਰਨਾ, ਅਨੁਭਵ ਵਿਚ ਲਿਆਉਣਾ, 'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ' ਨੂੰ ਜੀਵਨ ਆਦਰਸ਼ ਸਮਝਣਾ ਮਨੁੱਖੀ ਜੀਵਨ ਦਾ ਲਕਸ਼ ਹੈ ਅਤੇ ਇਸ ਲਕਸ਼ ਦੀ ਪੂਰਤੀ ਹਿਤ ਹੀ 'ਆਤਮ ਮਾਰਗ' ਯਤਨਸ਼ੀਲ ਹੈ। ਸਭ ਤੋਂ ਵੱਡੀ ਖੁਸ਼ਕਿਸਮਤੀ ਇਹ ਹੈ ਕਿ ਇਸ ਦੇ ਸੰਚਾਲਕ ਅਨੁਭਵੀ ਮਹਾਂਪੁਰਸ਼ ਪਿਆਰ ਅਤੇ ਗਿਆਨ ਦਾ ਸਾਗਰ ਹਨ। ਉਨ੍ਹਾਂ ਦੀਆਂ ਲਿਖਤਾਂ ਹੀ ਆਤਮ ਮਾਰਗ ਦਾ ਮੁੱਖ ਸ਼ਿੰਗਾਰ ਹਨ। ਆਤਮ-ਸਿੱਧੀ ਅਤੇ ਨਾਮ-ਸਿਮਰਨ ਦੇ ਮਾਰਗ ਤੇ ਜੋ ਵੀ ਕਠਿਨਾਈਆਂ ਉਤਪੰਨ ਹੁੰਦੀਆਂ ਹਨ, ਉਨ੍ਹਾਂ ਦਾ ਸਮਾਧਾਨ ਮਹਾਂਪੁਰਸ਼ਾਂ ਦੀਆਂ ਲਿਖਤਾਂ ਵਿਚ ਪ੍ਰਾਪਤ ਹੈ। ਆਤਮ-ਸਿੱਧੀ ਦਾ ਮੁੱਖ ਸਾਧਨ ਨਾਮ-ਸਿਮਰਨ ਹੈ ਅਤੇ ਇਸ ਦੇ ਅਭਿਆਸ ਵਿਚ ਹੀ ਮਨੁੱਖ ਦਾ ਮਨ ਨਹੀਂ ਟਿਕਦਾ। ਇਸ ਇਸ਼ੂ ਦੇ ਲੇਖ 'ਬਹੁੜਿ ਨ ਹੋਵੀ ਜਨਮੜਾ' ਵਿਚ ਆਪ ਜੀ ਇਸ ਦਾ ਸਮਾਧਾਨ ਕਰਦੇ ਲਿਖਦੇ ਹਨ, "ਮਨ ਦੀਆਂ ਕਈ ਪੜਤਾਂ ਹਨ। ਉਨ੍ਹਾਂ ਪੜਤਾਂ ਦੇ ਵਿਚੋਂ ਦੀ ਹੋ ਕੇ ਜਦੋਂ ਬਿਰਤੀ ਅੰਦਰ ਨੂੰ ਦਾਖਲ ਹੁੰਦੀ ਹੈ ਤਾਂ ਇਕੱਲੀ ਇਕੱਲੀ ਚੀਜ਼ ਨਾਲ ਟਕਰਾ ਕੇ ਜਾਂਦੀ ਹੈ। ਨਾਮ ਦੀ ਪੜਤ ਸਭ ਤੋਂ ਆਖਰੀ ਪੜਤ ਹੁੰਦੀ ਹੈ......ਵਾਹਿਗੁਰੂ ਦੀ ਪ੍ਰਾਪਤੀ ਤੋਂ ਬਗੈਰ ਬਾਕੀ ਸਾਰੀਆਂ ਵਾਸ਼ਨਾਵਾਂ ਕਰਨੀਆਂ ਇਹ ਮਨ ਨੂੰ ਟਿਕਾਉ ਵਿਚ ਨਹੀਂ ਲਿਆ ਸਕਦੀਆਂ ਅਤੇ ਬਿਰਤੀ ਟਿਕਾਉਣ ਦਾ ਤਰੀਕਾ ਕੇਵਲ ਤੱਤ ਗਿਆਨ, ਮਨੋਨਾਸ਼, ਵਾਸ਼ਨਾ ਖ੍ਵੈ, ਇਨ੍ਹਾਂ ਤਿੰਨ ਚੀਜ਼ਾਂ ਤੋਂ ਪ੍ਰਾਪਤ ਹੁੰਦਾ ਹੈ। ਮਨੋਨਾਸ਼ ਤਾਂ ਹੀ ਹੁੰਦਾ ਹੈ ਜਦੋਂ ਪੰਜ ਵਿਸ਼ਿਆਂ – ਸ਼ਬਦ, ਸਪਰਸ਼, ਰੂਪ, ਰਸ, ਗੰਧ ਅਤੇ ਅਨੇਕਾਂ ਵਾਸ਼ਨਾਵਾਂ, ਕਲਪਨਾਵਾਂ, ਆਸਾਂ ਅੰਦੇਸਿਆਂ, ਪੰਜਾਂ ਕਲੇਸ਼ਾਂ ਵਿਚੋਂ ਆਪਣੇ ਮਨ ਨੂੰ ਨਿਰਲੇਪ ਕਰ ਲਿਆ ਜਾਵੇ। ਔਖੀ ਗੱਲ ਨੂੰ ਸੌਖੀ ਕਰਕੇ ਦਸਣਾ ਹੀ ਮਹਾਂਪੁਰਸ਼ਾਂ ਦੀ ਕਲਮ ਦਾ ਕਮਾਲ

ਹੈ। 'ਆਖਣ ਅਉਖਾ ਸਾਚਾ ਨਾਉ' ਨਾਮ ਦੀ ਗੱਲ ਕਹਿ ਸਕਣੀ ਔਖੀ ਹੈ। ਆਪ ਜੀ ਇਸ ਨੂੰ ਸੌਖਾ ਕਰਕੇ ਲੇਖ 'ਅਬਿਨਾਸ਼ੀ ਜੋਤ' ਵਿਚ ਦਸਦੇ ਹਨ, "ਨਾਮ ਦੀ ਸਥਿਤੀ ਹਰੇਕ ਦੇ ਅੰਦਰ ਹੈ। ਪਹਿਲਾਂ ਤਾਂ ਸ਼ਬਦ ਹੈ ਹਰੇਕ ਦੇ ਅੰਦਰ। ਸ਼ਬਦ ਤਾਂ ਨਹੀਂ ਸੁਣਦਾ ਕਿਉਂਕਿ ਚਿੱਤ ਮਾਇਆ ਨਾਲ ਲੱਗਿਆ ਹੋਇਆ ਹੈ, ਦੇਖਣ ਵਾਲੀਆਂ ਚੀਜ਼ਾਂ ਵਿਚ ਫਸਿਆ ਹੋਇਆ ਹੈ ਤਾਂ ਨਹੀਂ ਸ਼ਬਦ ਸੁਣਦਾ। ਇਹ ਤਾਂ ਰੌਲਾ-ਘਚੌਲਾ ਐਨਾ ਪਿਆ ਹੋਇਆ ਹੈ ਅੰਦਰ - ਜਦੋਂ ਨਾਮ ਵਸ ਗਿਆ ਤਾਂ ਪਰਮ ਸ਼ਾਂਤੀ 'ਸਤਿ-ਚਿਤ-ਅਨੰਦ' ਦੀ ਅਵਸਥਾ ਆਦਮੀ ਦੇ ਅੰਦਰ ਤਾਰੀ ਹੋ ਜਾਂਦੀ ਹੈ, ਰੋਗ ਸਭ ਮਿਟ ਜਾਂਦੇ ਹਨ, ਸ਼ੰਕਾ ਸਭ ਮਿਟ ਜਾਂਦੀ ਹੈ, ਭਟਕਣਾ ਮਿਟ ਜਾਂਦੀ ਹੈ, ਕਲਪਣਾ ਮਿਟ ਜਾਂਦੀ ਹੈ, ਸੁਵਸਥ ਅਵਸਥਾ ਪ੍ਰਾਪਤ ਹੋ ਜਾਂਦੀ ਹੈ। 'ਸਾਜਨ ਚਲੇ ਪਿਆਰਿਆ' ਵਿਚ ਆਪ ਜੀ ਨੇ ਵੱਡੇ ਮਹਾਂਪੁਰਸ਼ਾਂ ਦੇ ਸਦੀਵੀ ਵਿਛੋੜੇ ਦੀ ਬ੍ਰਿਹਾ-ਵੇਦਨਾ ਦਿਲ ਦੀਆਂ ਡੂੰਘਾਈਆਂ ਵਿਚੋਂ ਐਸੀ ਪਿਆਰ ਅਤੇ ਭਾਵਨਾ ਭਰੀ ਸ਼ਬਦਾਵਲੀ ਵਿਚ ਲਿਖੀ ਹੈ ਕਿ ਪੜ੍ਹਨ ਵਾਲੇ ਦੀਆਂ ਅੱਖਾਂ ਵਿਚੋਂ ਬਦੋਬਦੀ ਤ੍ਰੁੱਪ-ਤ੍ਰੁੱਪ ਆਂਸੂ ਕਿਰਦੇ ਹਨ। ਐਸੀਆਂ ਪਿਆਰ ਭਰੀਆਂ ਗੁੱਝੇ ਭੇਦਾਂ ਨੂੰ ਖੋਲ੍ਹਦੀਆਂ ਲਿਖਤਾਂ, ਆਤਮ ਮਾਰਗ ਰਾਹੀਂ ਆਪ ਦੀ ਸੇਵਾ ਵਿਚ ਹਾਜ਼ਰ ਹਨ, ਜੋ ਮਨੁੱਖ ਦਾ ਸਮੁੱਚਾ ਜੀਵਨ ਬਦਲਣ ਦੇ ਸਮਰੱਥ ਹਨ। ਵੱਡੀ ਖੁਸ਼ੀ ਦੀ ਗੱਲ ਇਹ ਹੈ ਕਿ ਮਹਾਂਪੁਰਸ਼ਾਂ ਨੇ ਆਪ ਸਭਨਾਂ ਨਾਲ ਜੀਵਨ-ਸਾਂਝ ਪਾਉਣ ਦਾ ਸੱਦਾ ਦਿਤਾ ਹੈ। ਹੁਣ ਆਤਮ ਮਾਰਗ ਦੀ ਲਾਈਫ ਮੈਂਬਰਸ਼ਿਪ ਕਿਸ਼ਤਾਂ ਰਾਹੀਂ ਵੀ ਹੋ ਸਕਦੀ ਹੈ। ਇਸ ਪਿਆਰ-ਸੰਸਾਰ ਨਾਲ ਚਿਰੰਕਾਲ ਤਕ ਰਿਸ਼ਤਾ ਜੋੜਨ ਦਾ ਇਹ ਸੁਨਿਹਰੀ ਅਵਸਰ ਹੈ। ਦੂਜਾ - 29, 30 ਸਤੰਬਰ, ਪਹਿਲੀ ਅਤੇ ਦੋ ਅਕਤੂਬਰ 2000 ਨੂੰ ਹੋਣ ਵਾਲੇ ਦਸਵੇਂ ਮਹਾਨ ਗੁਰਮਤਿ ਸਮਾਗਮ ਵਿਚ ਆਪ ਜੀ ਨੂੰ ਜੀਅ-ਆਇਆਂ ਕਹਿਣ ਲਈ ਅਸੀਂ ਅੱਖਾਂ-ਵਿਛਾਈ ਬੈਠੇ ਹਾਂ, ਸਤਿਗੁਰੂ ਜੀ ਦੀ ਪਰਮ ਛੋਹ ਪ੍ਰਾਪਤ ਰਤਵਾੜਾ ਸਾਹਿਬ ਦੀ ਪਵਿੱਤਰ ਧਰਤੀ ਸੰਗਤਾਂ ਦੇ ਦਰਸ਼ਨ ਦੀਦਾਰ ਲਈ ਬਿਹਬਲ ਹੋ ਰਹੀ ਹੈ।

***ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ॥***
***ਪੰਨਾ - 725***

---

***ਡਾ. ਡੀ ਕੇ ਪਾਂਡੇ***

ਮਹਾਂਪੁਰਸ਼ਾਂ ਦੇ ਪਿਆਰ ਵਿਚ ਪਰੋਤੇ ਹੋਏ, ਪਿਆਰੇ-ਪਿਆਰੇ ਆਤਮ ਮਾਰਗ ਦੇ ਪ੍ਰੇਮੀਓ! ਸਾਲਾਨਾ ਸਮਾਗਮਾਂ ਦੀ ਲੜੀ ਵਿਚ ਪਿਛਲੇ ਸਾਲ ਅੜੀ ਆ ਗਈ, ਇਹ ਹੁਕਮ ਦਾ ਭਾਣਾ ਮੰਨ ਕੇ ਸਾਨੂੰ ਸਾਰਿਆਂ ਨੂੰ ਉਸ ਸੁਨਿਹਰੀ ਮੌਕੇ ਤੋਂ ਵਾਂਝਾ ਹੋਣਾ ਪਿਆ। ਜਦੋਂ ਆਤਮ ਮਾਰਗ ਦੀ ਅਗਸਤ ਮਹੀਨੇ ਦੀ ਮੈਗਜ਼ੀਨ ਆਪ ਜੀ ਦੇ ਦਸਤੇ ਮੁਬਾਰਕਾਂ ਵਿਚ ਪੁੱਜੇਗੀ ਉਸ ਵੇਲੇ ਆਪ ਅਮਰ ਕਥਾ ਦੇ ਕਮਲ ਫੁੱਲ ਦੀ ਤੇਰ੍ਹਵੀਂ ਲੜੀ ਦਾ ਅਨੰਦ ਮਾਣ ਰਹੇ ਹੋਵੋਂਗੇ। ਰਾਜਾ ਸ਼ਿਵਨਾਭ ਨੂੰ ਗੁਰੂ ਮਹਾਰਾਜ ਜੀ ਦੇ ਦਰਸ਼ਨ ਦੀਦਾਰੇ ਹੋ ਗਏ। ਮਹਾਰਾਜ ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰ ਦਿਤੀ। ਉਸੇ ਵੇਲੇ ਧੜੱਮ ਕਰਕੇ ਗਿਰ ਗਿਆ, ਗੁਰੂ ਮਹਾਰਾਜ ਜੀ ਦੇ ਨੇਤਰਾਂ ਦੀ ਜੋਤੀ ਨੂੰ ਸਹਾਰ ਨਾ ਸਕਿਆ। ਅੰਦਰੋਂ ਬਾਹਰੋਂ, ਜਿਧਰ ਨੂੰ ਵੀ ਨਜ਼ਰ ਮਾਰਦਾ ਹੈ, ਸੱਚੇ ਪਾਤਸ਼ਾਹ ਦੇ ਦੀਦਾਰੇ ਕਰਦਾ ਹੈ। ਬੜਾ ਪਛਤਾਵਾ ਕਰਦਾ ਹੈ ਕਿ ਮੈਂ ਸੱਚੇ ਪਾਤਸ਼ਾਹ ਦਾ ਟੈਸਟ ਲਿਆ। ਬੜੀਆਂ ਬੇਨਤੀਆਂ ਕਰਦਾ ਹੈ ਫਿਰ ਗੁਰੂ ਮਹਾਰਾਜ ਜੀ ਨੂੰ ਘਰ ਵਿਚ ਚਰਨ ਪਾਉਣ ਲਈ ਕਹਿੰਦਾ ਹੈ। ਮਹਾਰਾਜ ਕਹਿੰਦੇ ਨੇ, "ਪਿਆਰਿਓ, ਇਕ ਧਰਮਸਾਲ ਬਣਵਾਓ, ਅਸੀਂ ਉਥੇ ਰਹਾਂਗੇ। ਦਿਨ ਰਾਤ ਧਰਮਸਾਲ ਬਣਾਉਣ ਵਿਚ ਜੁਟ ਜਾਂਦਾ ਹੈ, ਨੀਂਦ ਤੇ ਭੁੱਖ ਪਿਆਸ ਖਤਮ ਹੋ ਜਾਂਦੀ ਹੈ। ਧਰਮਸਾਲ ਤਿਆਰ ਹੋ ਗਈ। ਗੁਰੂ ਮਹਾਰਾਜ ਜੀ ਨੂੰ ਬੇਨਤੀ ਕਰਨ ਜਾਂਦਾ ਹੈ ਉਥੇ ਮਹਾਰਾਜ ਇਕ ਕੌਤਕ ਰਚਦੇ ਹਨ। ਗੁਰੂ ਨਾਨਕ ਚਮਤਕਾਰ ਵਿਚ ਜਿਸਦਾ ਵੇਰਵਾ ਹੈ। ਮਹਾਰਾਜ ਜੀ ਉਥੋਂ ਕੁਝ ਪਲਾਂ ਲਈ ਅਲੋਪ ਹੋ ਜਾਂਦੇ ਹਨ। ਰਾਜਾ ਸ਼ਿਵਨਾਭ ਨੂੰ ਨਜ਼ਰ ਨਹੀਂ ਆਉਂਦੇ। ਉਸ ਵੇਲੇ ਰਾਜਾ ਬਹੁਤ ਵਿਰਲਾਪ ਕਰਦਾ ਹੈ। ਮਹਾਂਪੁਰਸ਼ਾਂ ਨੇ ਉਸ ਦਾ ਐਨਾ ਦਿਲ ਖਿਚਵਾਂ ਚਿੱਤਰ ਸ਼ਬਦਾਂ ਵਿਚ ਅੰਕਿਤ ਕੀਤਾ ਹੈ ਕਿ ਪੜ੍ਹਦਿਆਂ ਪੜ੍ਹਦਿਆਂ ਅੱਖਾਂ ਵਿਚੋਂ ਹੰਝੂ ਰੁਕਦੇ ਨਹੀਂ ਹਨ। ਜਿਵੇਂ 'ਮਹਾਰਾਜ! ਤੁਸੀਂ ਕਿਥੇ ਚਲੇ ਗਏ, ਮੇਰੇ ਸਤਿਗੁਰੂ ਕਿਥੇ ਚਲੇ ਗਏ।' ਬਾਰ-ਬਾਰ ਪੁਕਾਰਦਾ ਹੈ। ਠੰਢੀਆਂ ਠੰਢੀਆਂ ਆਹਾਂ ਭਰਦਾ ਹੈ। ਕਹਿੰਦਾ ਹੈ ਇਕ ਵਾਰੀ ਆ ਕੇ ਮਿਲ ਜਾਓ। ਕਦੇ ਪੰਛੀਆਂ ਨੂੰ ਪੁਛਦਾ ਹੈ, ਕਦੇ ਪਹਾੜਾਂ ਨੂੰ ਪੁਛਦਾ ਹੈ, ਤੁਸੀਂ ਮੇਰੇ ਪਿਆਰੇ ਸਤਿਗੁਰਾਂ ਨੂੰ ਵੇਖਿਆ ਹੈ। ਇਸ ਤਰ੍ਹਾਂ ਸਾਰਾ ਸਰੀਰ ਪੀਲਾ ਪੈ ਗਿਆ, ਨੇਤਰਾਂ ਵਿਚੋਂ ਜਲ ਛਮ ਛਮ ਕਰਕੇ ਵਗ ਰਿਹਾ ਹੈ। ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪੈਂਦਾ ਹੈ। ਜਿਸ ਤਰ੍ਹਾਂ ਮੱਛਲੀ ਦੀ ਪਾਣੀ ਤੋਂ ਬਿਨਾਂ ਹਾਲਤ ਹੋ ਜਾਂਦੀ ਹੈ, ਉਹੀ ਹਾਲਤ ਰਾਜੇ ਦੀ ਹੋ ਗਈ। ਇਹਨੂੰ ਕਹਿੰਦੇ ਨੇ ਸੱਚਾ ਪਿਆਰ। ਅਸੀਂ ਤਾਂ ਪਿਆਰ ਦਾ ਮਜ਼ਾ ਚੱਖ ਕੇ ਵੀ ਨਹੀਂ ਵੇਖਿਆ। ਇਸ ਅੰਕ ਵਿਚ ਜ਼ਰੂਰ ਪੜ੍ਹੋ ਅਤੇ ਪਿਆਰੇ ਦੇ ਪਿਆਰ ਦਾ ਅਨੰਦ ਮਾਣੋ।

ਆਤਮ ਮਾਰਗ ਦੇ ਪਿਆਰ ਭਰੇ ਸੋਹਣੇ ਗੁਲਦਸਤੇ ਵਿਚ ਕਾਫੀ ਸਮੇਂ ਤੋਂ ਇਕ ਹੋਰ ਮੋਤੀਆਂ ਰੂਪੀ ਚਿੱਟਾ ਬੂਟਾ 'ਅਬਿਨਾਸ਼ੀ ਜੋਤ' ਸਿਰਲੇਖ ਦੇ ਹੇਠਾਂ ਲੱਗਿਆ ਹੋਇਆ ਆਪਣੀ ਮਹਿਕ ਨਾਲ ਆਤਮ ਮਾਰਗ ਨੂੰ ਲਿਸ਼ਕਾਰਾ ਦੇ ਰਿਹਾ ਹੈ। ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਕਿਸ ਤਰ੍ਹਾਂ ਭਾਈ ਲਹਿਣਾ ਜੀ ਤੋਂ, ਅੰਗਦ ਦੇਵ ਜੀ ਬਣੇ, ਸੇਵਾ ਦੀ ਸਾਕਾਰ ਮੂਰਤ, ਗੁਰੂ ਮਹਾਰਾਜ ਜੀ ਦੀ ਹਾਂ ਵਿਚ ਹਾਂ ਮਿਲਾਉਂਦੇ ਹੋਏ, ਸੇਵਾ ਦਾ ਪੁੰਜ ਬਣ ਗਏ ਹਨ। ਗੁਰੂ ਮਹਾਰਾਜ ਜੀ ਪ੍ਰੀਖਿਆ ਲੈਂਦੇ ਹਨ, ਡਾਂਟ ਵੀ ਮਾਰਦੇ ਹਨ। ਅੰਤ ਵਿਚ ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ ਗੁਰੂ ਮਹਾਰਾਜ ਜੀ ਦੀ ਲਾਈ ਗਈ ਕਸਵੱਟੀ ਤੇ ਖਰੇ ਉਤਰਦੇ ਹਨ। ਅਜਿਹਾ ਤਪ, ਤਿਆਗ, ਸੇਵਾ ਦਾ ਜੀਵਨ ਉਨ੍ਹਾਂ ਦਾ ਜੀਵਨ ਚਰਿਤ੍ਰ ਪੜ੍ਹ ਕੇ ਆਤਮ ਮਾਰਗ ਤੇ ਚੱਲਣ ਵਾਲਿਆਂ ਨੂੰ ਸੇਧ ਮਿਲਦੀ ਹੈ ਕਿ ਇਹ ਰਾਹ ਬਹੁਤ ਔਖਾ ਹੈ। ਸਿੱਖੀ ਕਹਿਣਾ ਆਸਾਨ ਹੈ ਪਰ ਪੂਰੀ ਤਰ੍ਹਾਂ ਨਿਭਾਉਣੀ ਬਹੁਤ ਹੀ ਔਖੀ ਹੈ। ਲੱਖਾਂ ਵਿਚੋਂ ਕੋਈ ਇਕ ਨਿਕਲਦਾ ਹੈ ਜਿਹੜਾ ਇਸ ਕਸਵੱਟੀ ਤੋਂ ਪਾਰ ਹੁੰਦਾ ਹੈ, ਬਾਕੀ ਤਾਂ ਰਸਤੇ ਵਿਚ ਛੱਡ ਜਾਂਦੇ ਨੇ। ਮਹਾਂਪੁਰਸ਼ਾਂ ਵਲੋਂ ਇਸ ਕਲਜੁਗ ਵਿਚ ਇਸ ਤਰ੍ਹਾਂ ਦਾ ਆਤਮ ਮਾਰਗ ਦਾ ਰਾਹ ਦੱਸਣ ਵਾਲਾ ਮੈਗਜ਼ੀਨ ਚਲਾ ਕੇ, ਕਲਜੁਗੀ ਜੀਵਾਂ ਤੇ ਬਹੁਤ ਵੱਡੀ ਮਿਹਰਬਾਨੀ ਹੈ। ਇਸ

(ਬਾਕੀ ਪੰਨਾ 33 ਤੇ)

# .......ਬਹੁੜਿ ਨ ਹੋਵੀ ਜਨਮੜਾ

*ਸੰਤ ਵਰਿਆਮ ਸਿੰਘ ਜੀ*
*ਉਤਾਰਾ ਕਰਤਾ - ਪ੍ਰੋ. ਗੁਰਦੇਵ ਸਿੰਘ*

*(ਲੜੀ ਜੋੜਨ ਲਈ ਦੇਖੋ, ਜੁਲਾਈ ਅੰਕ, ਪੰਨਾ - 61)*

ਇਕ ਵਾਰੀ ਬਲਖਬੁਖਾਰੇ ਦੇ ਇਬਰਾਹੀਮ ਬਾਦਸ਼ਾਹ ਨੇ ਇਕ ਗੋਲਾ ਮੁਲ ਲਿਆ। ਉਹ ਉਸ ਨੇ ਬਹੁਤ ਵਧੀਆ ਛਾਂਟ ਕੇ ਖਰੀਦਿਆ ਸੀ। ਜਿਸ ਵੇਲੇ ਮਹਿਲਾਂ ਦੇ ਅੰਦਰ ਲੈ ਕੇ ਆਇਆ ਤਾਂ ਇਸਨੇ ਦੇਖਿਆ ਕਿ ਇਸ ਆਦਮੀ ਦੀ ਬੋਲ ਚਾਲ ਵੀ ਅਜੀਬ ਹੈ, ਇਸ ਦੀ ਚਾਲ ਵੀ ਮਟਕ ਵਾਲੀ ਹੈ, ਇਸ ਦਾ ਦੇਖਣਾ ਵੀ ਅਜੀਬ ਹੈ। ਉਸ ਨੂੰ ਚੰਗਾ ਲਗਿਆ, ਕੋਲ ਬੁਲਾ ਕੇ ਪੁਛਿਆ ਕਿ ਐ ਗੁਲਾਮ! ਦੱਸ ਤੇਰਾ ਨਾਮ ਕੀ ਹੈ? ਦੂਜੀ ਇਹ ਗੱਲ ਦੱਸ ਕਿ ਤੂੰ ਕਿਹੋ ਜਿਹੇ ਕਪੜੇ ਪਾਉਣਾ ਚਾਹੁੰਦਾ ਹੈਂ, ਤੀਸਰੀ ਇਹ ਗੱਲ ਦੱਸ ਕਿ ਕਦੋਂ ਸੌਣਾ ਚਾਹੁੰਦਾ ਹੈਂ, ਕਦੋਂ ਉਠਣਾ ਚਾਹੁੰਦਾ ਹੈਂ? ਚੌਥੀ ਗੱਲ ਇਹ ਦੱਸ ਕਿ ਕੀ ਖਾਣਾ ਚਾਹੁੰਦਾ ਹੈਂ, ਤੇਰੀਆਂ ਖਾਣ ਦੀਆਂ ਆਦਤਾਂ ਕੀ ਹਨ? ਕਿਹੜੇ ਵੇਲੇ, ਹਾਜਰੀ ਖਾਣੀ ਹੈ, ਕਿਹੜੇ ਵੇਲੇ ਦੁਪਿਹਰ ਦੀ ਰੋਟੀ ਖਾਣੀ ਹੈ ਤੇ ਕਿਹੜੇ ਵੇਲੇ ਰਾਤ ਦੀ ਰੋਟੀ ਖਾਣੀ ਹੈ? ਕਦ ਤੂੰ ਜਲ ਪਾਣੀ ਛਕਣਾ ਹੈ? ਗੁਲਾਮ ਦੋਵੇਂ ਹੱਥ ਜੋੜ ਕੇ ਖੜ੍ਹਾ ਹੋ ਗਿਆ ਤੇ ਕਹਿਣ ਲੱਗਿਆ ਕਿ ਹਜ਼ੂਰ! ਜਦੋਂ ਮੈਂ ਸੁਤੰਤਰ ਸੀ, ਆਜ਼ਾਦ ਸੀ, ਆਪਣੀ ਮੌਜ ਵਿਚ ਸੀ, ਉਸ ਵੇਲੇ ਮੇਰੇ ਮਨ ਦੀ ਮਰਜ਼ੀ ਸੀ, ਮਨ ਦੀ ਮਰਜ਼ੀ ਕਰਦਾ ਸੀ। ਬਾਦਸ਼ਾਹ ਸਲਾਮਤ! ਹੁਣ ਮੈਂ ਮੁੱਲ ਖਰੀਦਿਆ ਹੋਇਆ ਗੋਲਾ ਹਾਂ। ਗੋਲੇ ਦਾ ਸੰਸਾਰ ਵਿਚ ਕੋਈ ਵੀ ਹੱਕ ਨਹੀਂ ਹੁੰਦਾ। ਹੱਕ ਤਾਂ ਨੌਕਰ ਦਾ ਹੁੰਦਾ ਹੈ, ਨੌਕਰ ਹੜਤਾਲਾਂ ਕਰ ਦਿੰਦੇ ਹਨ ਪਰੰਤੂ ਗੁਲਾਮ ਨੇ ਕਦੇ ਅੱਜ ਤਕ ਹੜਤਾਲ ਨਹੀਂ ਕੀਤੀ। ਪਸ਼ੂਆਂ ਨੇ ਕਦੇ ਹੜਤਾਲ ਕੀਤੀ ਹੈ? ਜੇਕਰ ਕਿੱਲੇ ਤੇ ਧੁੱਪੇ ਬੰਨ੍ਹ ਦਿਤਾ, ਧੁੱਪੇ ਹੀ ਖੜ੍ਹਾ ਹੈ, ਛਾਵੇਂ ਬੰਨ੍ਹ ਦਿਤਾ ਛਾਵੇਂ ਖੜ੍ਹਾ ਹੈ। ਕੁਝ ਖਾਣ ਨੂੰ ਪੱਠੇ ਪਾ ਦਿਤੇ ਤਾਂ ਵੀ ਠੀਕ ਹੈ, ਜੇ ਨਹੀਂ ਪਾਏ ਤਾਂ ਵੀ ਕੁਝ ਨਹੀਂ ਕਹਿੰਦਾ, ਭਾਂਵੇ ਭੁੱਖੇ ਨੂੰ ਫੇਰ ਹਲ ਜੋੜ ਲਵੋ, ਕਿਉਂਕਿ ਉਸ ਦਾ ਕੋਈ ਹੱਕ ਨਹੀਂ ਮੰਨਿਆ ਗਿਆ। ਇਸੇ ਤਰ੍ਹਾਂ ਗੁਲਾਮ ਦਾ ਕੋਈ ਹੱਕ ਨਹੀਂ ਹੋਇਆ ਕਰਦਾ। ਕਹਿਣ ਲੱਗਿਆ ਹਜ਼ੂਰ! ਜਦੋਂ ਮੈਂ ਸੁਤੰਤਰ ਸੀ, ਉਸ ਵੇਲੇ ਮੇਰੇ ਨਾਮ ਨਾਲ ਵੱਡੇ ਅੱਖਰ ਲਗਦੇ ਸੀ, ਉਪਾਧੀਆਂ ਲਗਦੀਆਂ ਸੀ ਲੇਕਿਨ ਹੁਣ ਮੈਂ ਗੋਲਾ ਹਾਂ, ਜਿਹੜਾ ਤੁਹਾਨੂੰ ਸੁਖਾਲਾ ਜਿਹਾ ਨਾਮ ਲਗਦਾ ਹੈ ਉਸ ਨਾਮ ਨਾਲ ਬੁਲਾ ਸਕਦੇ ਹੋ। ਕੋਈ ਵੀ ਨਾਮ ਰੱਖ ਲਵੋ, ਮੈਂ ਉਸੇ ਨਾਲ ਬੋਲ ਪਿਆ ਕਰਾਂਗਾ ਕਿਉਂਕਿ ਗੁਲਾਮ ਦਾ ਨਾਮ ਆਜ਼ਾਦ ਵਾਲਾ ਨਹੀਂ ਹੋਇਆ ਕਰਦਾ, ਸਰਦਾਰ ਬਹਾਦਰ ਨਹੀਂ ਹੁੰਦਾ ਤੇ ਨਾ ਹੀ ਸਰਦਾਰ ਸਾਹਿਬ ਹੁੰਦਾ ਹੈ। ਜਿਵੇਂ ਤੁਸੀਂ ਬੁਲਾਓਗੇ ਉਸੇ ਤਰ੍ਹਾਂ ਠੀਕ ਹੈ। ਤੁਸੀਂ ਕਪੜਿਆਂ ਦੀ ਗੱਲ ਕੀਤੀ ਹੈ, ਜਦੋਂ ਮੈਂ ਸੁਤੰਤਰ ਸੀ ਮਨ ਮਰਜ਼ੀ ਦੇ ਕਪੜੇ ਪਹਿਨਦਾ ਸੀ, ਦਿਨ ਵਿਚ ਚਾਰ-ਚਾਰ ਪੁਸ਼ਾਕਾਂ ਬਦਲਾਉਂਦਾ ਸੀ। ਖਾਣ ਵੇਲੇ ਹੋਰ ਕਪੜੇ, ਸੈਰ ਕਰਨ ਵੇਲੇ ਹੋਰ, ਬਾਹਰ ਜਾਣ ਵਾਲੇ ਵੱਖਰੇ, ਸੌਣ ਵਾਲੇ ਵੱਖਰੇ ਤੇ ਭਜਨ ਬੰਦਗੀ ਕਰਨ ਵੇਲੇ ਦੇ ਹੋਰ ਕਪੜੇ ਸੀ। ਹੁਣ ਤਾਂ ਜਿਹੜੇ ਤੁਹਾਡੀਆਂ ਅੱਖਾਂ ਨੂੰ ਚੰਗੇ ਲਗਣ, ਪਾਟੇ ਹੋਏ ਮੈਲੇ ਕੁਚੈਲੇ, ਚੀਥੜੇ ਲਟਕਦੇ, ਜਾਂ ਚੰਗੇ ਜਾਂ ਰੇਸ਼ਮ ਜੋ ਮਰਜ਼ੀ ਦੇ ਦਿਓ, ਮੈਂ ਪਹਿਨ ਲਿਆ ਕਰਾਂਗਾ। ਤੀਜੀ ਤੁਸੀਂ ਖਾਣ ਦੀ ਗੱਲ ਕੀਤੀ ਹੈ, ਜਦੋਂ ਮੈਂ ਸੁਤੰਤਰ ਸੀ ਉਸ ਵੇਲੇ ਮਨ ਮਰਜ਼ੀ ਦਾ ਖਾਂਦਾ ਸੀ, ਹੁਕਮ ਦਿੰਦਾ ਸੀ, ਖਾਣੇ ਦੀ ਲਿਸਟ ਦੇ ਦਿੰਦਾ ਸੀ ਕਿ ਅੱਜ ਇਹ ਚੀਜ਼ਾਂ ਬਣਾਓ। ਹੁਣ ਤਾਂ ਮੈਂ ਗੁਲਾਮ ਹਾਂ, ਆਪ ਜਿਹੋ ਜਿਹੇ ਰੁਖੇ ਮਿਸੇ ਪ੍ਰਸ਼ਾਦੇ, ਜੂਠ-ਮੂਠ ਦੇ ਦਿਓਗੇ ਮੈਨੂੰ ਸਭ ਪਰਵਾਨ ਹਨ ਕਿਉਂਕਿ ਗੁਲਾਮ ਦਾ ਕੋਈ ਧਰਮ ਨਹੀਂ ਹੋਇਆ ਕਰਦਾ। ਚੌਥਾ ਸੌਣ ਤੇ ਜਾਗਣ ਬਾਰੇ ਤੁਸੀਂ ਪੁਛਿਆ ਹੈ, ਜਦੋਂ ਕਹੋਗੇ ਮੈਂ ਸੌਂ ਜਾਵਾਂਗਾ ਤੇ ਜਦੋਂ ਹਾਕ ਮਾਰ ਕੇ ਬੁਲਾਓਗੇ ਮੈਂ ਉਠ ਪਿਆ ਕਰਾਂਗਾ। ਇਸ ਨੂੰ ਦਾਸਾ ਭਾਵ ਕਹਿੰਦੇ ਹਨ। ਸੋ ਜੇ ਵਾਹਿਗੁਰੂ ਦੇ ਨਾਲ ਇਸ ਤਰ੍ਹਾਂ ਦਾ ਸਬੰਧ ਹੋ ਜਾਵੇ -

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*
*ਪੰਨਾ - 757*

ਇਹ ਦਾਸਾ ਭਾਵ ਹੋਇਆ ਕਰਦਾ ਹੈ, ਮੁਰਦਾ ਬਣਨਾ ਪੈਂਦਾ ਹੈ-

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*
*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।*
*ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।*
*ਪੀਹਣਿ ਹੋਇ ਜਦੀਦ ਪਾਣੀ ਢੋਵਣਾ।*
*ਪਖੇ ਦੀ ਤਾਗੀਦ ਪਗ ਮਲਿ ਧੋਵਣਾ।*
*ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।*
*ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।*
*ਚੰਦ ਮੁਮਾਰਖ ਈਦ ਪੁਗ ਖਲੋਵਣਾ॥*
*ਭਾਈ ਗੁਰਦਾਸ ਜੀ, ਵਾਰ 3/18*

ਇਸ ਤੋਂ ਅਗਲੀ ਭਗਤੀ ਹੋਰ ਥੋੜ੍ਹੀ ਬਰੀਕ ਹੈ, ਉਸ ਨੂੰ ਪਿਆਰ ਭਾਵ, ਸਖਾ ਭਾਵ ਦੀ ਭਗਤੀ ਕਹਿੰਦੇ ਹਨ -

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ।*
*ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ,*
*ਨਾਗ ਨਿਵਾਸਾਂ ਦੇ ਰਹਣਾ।*
*ਸੂਲ ਸੁਰਾਹੀ, ਖੰਜਰ ਪਿਆਲਾ,*
*ਬਿੰਗ ਕਸਾਈਆਂ ਦਾ ਸਹਣਾ।*
*ਯਾਰੜੇ ਦਾ ਸਾਨੂੰ ਸਥਰ ਚੰਗਾ,*
*ਭਠ ਖੇੜਿਆਂ ਦਾ ਰਹਣਾ।* *ਖਿਆਲ ਪਾਤਿਸ਼ਾਹੀ ੧੦*

ਐ ਮਿੱਤਰਾ! ਜੇ ਮਾਛੀਵਾੜੇ ਦੇ ਜੰਗਲਾਂ ਵਿਚ ਤੂੰ ਮੈਨੂੰ ਦੇਖ ਕੇ ਖੁਸ਼ ਹੁੰਦਾ ਹੈਂ ਤੇ 96 ਘੰਟੇ ਭੁਖੇ ਨੂੰ ਦੇਖ ਕੇ ਖੁਸ਼ ਹੁੰਦਾ ਹੈਂ, ਮੈਂ ਤਿਆਰ ਹਾਂ, ਮੈਨੂੰ ਤੇਰੀ ਪ੍ਰਸੰਨਤਾ ਚਾਹੀਦੀ ਹੈ;

ਜੇਕਰ ਤੂੰ ਮੈਨੂੰ ਇਸ ਹਾਲਤ ਵਿਚ ਦੇਖ ਕੇ ਰਾਜ਼ੀ ਹੈਂ, ਮੈਨੂੰ ਕੋਈ ਸ਼ਿਕਵਾ ਨਹੀਂ ਹੈ। ਇਸ ਨੂੰ ਸਖਾ ਭਾਵ ਦੀ ਭਗਤੀ ਕਹਿੰਦੇ ਹਨ। ਇਸ ਤੋਂ ਬਾਅਦ ਆਪਾ ਸਮਰਪਣ ਦੀ ਭਗਤੀ ਹੁੰਦੀ ਹੈ ਕਿ ਮੈਂ ਆਪਣਾ ਮਨ, ਤਨ ਤੇ ਧਨ ਸਭ ਤੈਨੂੰ ਅਰਪਣ ਕਰ ਦਿਤਾ ਹੈ। ਤੇਰੀ ਮਰਜ਼ੀ, ਮੇਰੀ ਮਰਜ਼ੀ ਹੈ, ਜਿਵੇਂ ਤੂੰ ਚਲਾਵੇਂ ਮੈਨੂੰ ਉਸੇ ਤਰ੍ਹਾਂ ਪਰਵਾਨ ਹੈ, ਜੇ ਸੁਖ ਵਿਚ ਰਖੇਂਗਾ ਤਾਂ ਮੈਂ ਸੁਖੀ, ਜੇ ਦੁਖ ਵਿਚ ਰਖੇਂਗਾ ਤਾਂ ਵੀ ਤੇਰੀ ਮਰਜ਼ੀ, ਮੈਂ ਉਸ ਵਿਚ ਰਾਜ਼ੀ ਹਾਂ। ਇਸ ਨੂੰ ਆਪਾ ਸਮਰਪਣ ਕਹਿੰਦੇ ਹਨ। ਸਭ ਕੁਝ ਗੁਰੂ ਦੇ ਹਵਾਲੇ ਕਰਕੇ ਆਪਣਾ ਕੁਝ ਨਾ ਸਮਝਣਾ, ਸਾਰਾ ਕੁਝ ਗੁਰੂ ਤੇ ਹੀ ਛੱਡ ਦੇਣਾ, ਗੁਰੂ ਦੇ ਪਰਨੇ ਹੋ ਜਾਣਾ –

***ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ॥***
***ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥***
***ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥***
***ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥***
***ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥***
***ਪੰਨਾ – 919***

ਖੇੜੇ ਵਿਚ ਰਹਿਣਾ, ਕਿਉਂਕਿ ਮੇਰੇ ਮਾਲਕ ਨੇ ਮੈਨੂੰ ਇਹ ਅਵਸਥਾ ਦਿਤੀ ਹੋਈ ਹੈ। ਇਸ ਤੋਂ ਬਾਅਦ ਇਨ੍ਹਾਂ ਨੌਂ ਭਗਤੀਆਂ ਨੂੰ ਫਲ ਲੱਗਦਾ ਹੈ, ਪ੍ਰੇਮ ਦਾ ਫਲ ਲਗਦਾ ਹੈ, ਪਿਆਰ ਦਾ ਫਲ ਲੱਗਦਾ ਹੈ। ਜਦੋਂ ਪਿਆਰ ਦਾ ਫਲ ਲੱਗ ਗਿਆ ਫੇਰ ਰੱਬ ਬੰਨ੍ਹਣਾ ਸ਼ੁਰੂ ਹੋ ਜਾਂਦਾ ਹੈ। ਦੁਨੀਆਂ ਵਿਚ ਕੋਈ ਚੀਜ਼ ਐਸੀ ਨਹੀਂ ਹੈ ਜਿਹੜੀ ਰੱਬ ਦੇ ਹਥਕੜੀ ਲਾ ਦੇਵੇ, ਇਕ ਕੇਵਲ ਪਿਆਰ ਹੈ, ਜਿਹੜਾ ਉਸ ਨੂੰ ਪਿਆਰ ਦੀ ਹੱਥਕੜੀ ਲਾ ਦਿੰਦਾ ਹੈ, ਉਸ ਨੂੰ ਘੇਰ ਲੈਂਦਾ ਹੈ, ਨਿਕਲਣ ਨਹੀਂ ਦਿੰਦਾ।

***ਨਾਮਾ ਕਹੈ ਭਗਤਿ ਬਸਿ ਕੇਸਵ***
***ਅਜਹੂੰ ਬਲਿ ਕੇ ਦੁਆਰ ਖਰੋ॥ ਪੰਨਾ – 1105***

ਰਾਜਾ ਬਲ ਦੇ ਹਿਰਦੇ ਵਿਚੋਂ ਰੱਬ ਅਜੇ ਤਕ ਨਹੀਂ ਨਿਕਲਿਆ, ਉਥੇ ਹੀ ਰਹਿੰਦਾ ਹੈ, ਉਹਦੇ ਹਿਰਦੇ ਵਿਚ ਰਹਿੰਦਾ ਹੈ ਕਿਉਂਕਿ ਉਸਨੇ ਆਪਣਾ ਆਪ ਵੇਚ ਕੇ ਉਸ ਨੂੰ ਬੰਨ੍ਹ ਲਿਆ। ਆਪਣਾ ਆਪ ਗਵਾ ਲਿਆ, ਗਵਾਉਣ ਤੋਂ ਬਾਅਦ ਰੱਬ ਨੇ ਕਿਥੇ ਜਾਣਾ ਸੀ ਜਦ ਉਹਦੇ ਤੋਂ ਹੀ ਵਿਕ ਗਿਆ–

***ਸਾਚੁ ਕਹੂੰ ਸੁਨ ਲੇਹੁ ਸਭੈ***
***ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।(ਤ੍ਵਪ੍ਰਸਾਦਿ ਸ੍ਵਯੈ)***

ਪਿਆਰ ਹੋਣ ਤੋਂ ਬਾਅਦ ਫਿਰ ਪਰ੍ਹਾ ਭਗਤੀ ਆਉਂਦੀ ਹੈ। ਪਰ੍ਹਾ ਭਗਤੀ ਵਿਚ ਕਹਿੰਦਾ ਹੈ ਕਿ ਤੂੰ ਹੀ ਤੂੰ ਹੈਂ –

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਪੰਨਾ – 407***

ਇਸ ਤੋਂ ਬਾਅਦ ਅਪਰਾ ਭਗਤੀ ਆਉਂਦੀ ਹੈ। ਅਪਰਾ ਭਗਤੀ ਉਹ ਹੁੰਦੀ ਹੈ ਕਿ ਤੇਰੇ ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ। ਨਾ ਮੈਂ ਹਾਂ, ਨਾ ਤੂੰ ਹੈਂ। ਇਹ ਕੀ ਹੋ ਗਿਆ ਰੱਬਾ, ਨਾ ਮੈਂ ਰਿਹਾ ਨਾ ਤੂੰ ਰਿਹਾ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
***ਪੰਨਾ – 1375***

ਹੁਣ ਤਾਂ ਰੱਬ ਅਤੇ ਕਬੀਰ ਦੀ ਪਛਾਣ ਹਟ ਗਈ ਕਿਉਂਕਿ ਅਪਰਾ ਭਗਤੀ ਵਿਚ ਆ ਗਿਆ, ਜੀਵ ਭਾਵ ਮਿਟ ਗਿਆ, ਪ੍ਰਮੇਸ਼ਰ ਦੇ ਵਿਚ ਲੀਨ ਹੋ ਕੇ, ਪ੍ਰਮੇਸ਼ਰ ਦਾ ਹੀ ਸਰੂਪ ਹੋ ਗਿਆ ਤੇ ਅਵਸਥਾ ਕਿੱਡੀ ਹੋ ਗਈ –

***ਆਤਮ ਰਸੁ ਜਿਹ ਜਾਨਹੀ ਸੋ ਹੈ ਸੋ ਹੈ ਖ਼ਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥***
***ਸਰਬ ਲੋਹ ਗ੍ਰੰਥ 'ਚੋਂ***

ਭੇਦ ਹੀ ਪਤਾ ਨਹੀਂ ਲਗਦਾ ਕਿ ਕਿਧਰ ਗਿਆ, ਗੁਰੂ ਤੇ ਸਿਖ ਕਿਧਰ ਚਲਿਆ ਗਿਆ, ਸਿਖ ਤੇ ਪ੍ਰਮੇਸ਼ਰ ਕਿਧਰ ਚਲਿਆ ਗਿਆ; ਸਭ ਕੁਝ ਪ੍ਰਮੇਸ਼ਰ ਹੀ ਬਣ ਗਿਆ। ਜੋ ਸਤ ਅਵਸਥਾ ਹੈ –

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ – 273***

ਆਪ ਹੀ ਪ੍ਰਮੇਸ਼ਰ ਬਣ ਗਿਆ। ਕਹਿਣ ਲੱਗੇ, ਬੇਣੀ! ਐਸ ਤਰ੍ਹਾਂ ਭਗਤੀ ਕਰਿਆ ਕਰ ਕਿਉਂਕਿ ਭਗਤੀ ਤੋਂ ਬਗੈਰ ਕੋਈ ਤਰ ਨਹੀਂ ਸਕਦਾ। ਅੱਜ ਤਕ ਤਾਂ ਇਸ ਤਰ੍ਹਾਂ ਨਹੀਂ ਹੋਇਆ ਕਿ ਭਗਤੀ ਤੋਂ ਬਿਨਾਂ ਕੋਈ ਤਰ ਜਾਵੇ। ਮਹਾਰਾਜ ਜੀ ਇਸ ਤਰ੍ਹਾਂ ਫੁਰਮਾਉਂਦੇ ਹਨ –

***ਧਾਰਨਾ – ਤਰਨ ਕੈਸੇ ਬਿਨ ਭੈ ਭਗਤੀ –2, 2.***

***ਬਿਨੁ ਭੈ ਭਗਤੀ ਤਰਨੁ ਕੈਸੇ ॥ ਪੰਨਾ – 829***

***ਭਗਤਿ ਭਾਇ ਤਰੀਐ ਸੰਸਾਰੁ॥***
***ਬਿਨੁ ਭਗਤੀ ਤਨੁ ਹੋਸੀ ਛਾਰੁ॥ ਪੰਨਾ – 290***

ਗੁਰੂ ਦਾ ਜੋ ਮਤ ਹੈ ਇਹਦੇ ਵਿਚ ਤਿੰਨ ਚੀਜ਼ਾਂ ਹਨ– ਵਰਤਣ ਵੈਰਾਗ, ਮੁਖ ਭਗਤੀ ਯਾਨੀ ਸਭ ਤੋਂ ਉਤਮ ਚੀਜ਼ ਭਗਤੀ ਹੈ, ਨਿਸ਼ਚੇ ਗਿਆਨ; ਦੋਵੇਂ ਚੀਜ਼ਾਂ ਪਾਸੇ ਨਹੀਂ ਹੁੰਦੀਆਂ – ਗਿਆਨ ਵੀ ਹੈ ਤੇ ਭਗਤੀ ਵੀ ਹੈ। Submission and devotion (ਆਪਾ ਸਮਰਪਣ ਤੇ ਭਗਤੀ)। ਸੋ ਭਗਤੀ ਤੋਂ ਬਗੈਰ ਨਹੀਂ ਤਰਿਆ ਜਾ ਸਕਦਾ।

ਭਗਤ ਬੇਣੀ ਨੇ ਸਾਡੇ ਵਾਂਗੂੰ ਨਹੀਂ ਸੁਣਿਆ, ਪੂਰੇ ਸੌ ਫੀ ਸਦੀ ਸ਼ਰਧਾ ਦੇ ਨਾਲ ਗੁਰੂ ਤੋਂ ਸੁਣ ਲਿਆ ਤੇ ਹਿਰਦੇ ਦੇ ਅੰਦਰ ਪ੍ਰਕਾਸ਼ ਹੋ ਗਿਆ।

***ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਪੰਨਾ – 1192***

ਗੁਰੂ ਨੇ ਕੋਈ ਚੀਜ਼ ਲਕੋ ਕੇ ਨਹੀਂ ਰੱਖੀ, ਸਾਰੀਆਂ ਦੱਸ ਦਿਤੀਆਂ ਜਿਸ ਤੇ ਅਮਲ ਕਰਨਾ ਹੁੰਦਾ ਹੈ–

***ਰੇ ਮਨ ਤੂ ਭੀ ਹੋਹਿ ਦਾਸੁ॥ ਪੰਨਾ – 1192***

ਮਹਾਰਾਜ ਜੀ ਫੁਰਮਾਨ ਕਰਦੇ ਕਹਿੰਦੇ ਹਨ ਕਿ ਉਹਨੂੰ ਤਾਂ ਪ੍ਰਕਾਸ਼ ਹੋ ਗਿਆ, ਤੂੰ ਵੀ ਉਸ ਤਰ੍ਹਾਂ ਦਾ ਬਣ ਜਾ, ਤੇਰੇ ਸਾਮ੍ਹਣੇ ਹੀ ਗੱਲ ਹੋ ਰਹੀ ਹੈ ਅਤੇ ਗੁਰੂ ਦੀ ਗੱਲ ਹੋ ਰਹੀ ਹੈ। ਸੋ ਉਸ ਵੇਲੇ ਸਾਧ ਸੰਗਤ ਜੀ! ਉਸ ਨੇ ਬੰਦਗੀ

ਕਰਨੀ ਸ਼ੁਰੂ ਕਰ ਦਿਤੀ, ਗੱਲ ਕੇਵਲ ਸੁਣੀ ਹੀ ਨਹੀਂ, ਸਗੋਂ ਉਸ ਨੂੰ ਧਾਰਨ ਕਰ ਲਿਆ –

***ਗੁਰਮੁਖਿ ਬੇਣੀ ਭਗਤਿ ਕਰਿ***
***ਜਾਇ ਇਕਾਂਤ ਬਹੈ ਲਿਵ ਲਾਵੈ॥***
***ਭਾਈ ਗੁਰਦਾਸ ਜੀ ਦੀ ਵਾਰ 10/14***

ਜੰਗਲ ਦੀ ਇਕਾਂਤ ਵਿਚ ਚਲਿਆ ਜਾਂਦਾ ਹੈ ਜਿਥੇ ਖੜਕਾ ਨਹੀਂ ਹੁੰਦਾ ਕਿਉਂਕਿ ਅੰਦਰਲੀਆਂ ਗੱਲਾਂ ਦੋ ਪ੍ਰਕਾਰ ਦੀਆਂ ਹਨ – ਇਕ ਗਿਆਨ ਮਾਰਗ ਹੈ, ਇਕ ਸ਼ਬਦ ਸੁਰਤ ਮਾਰਗ ਹੈ। ਸਬਦਿ ਸੁਰਤਿ ਮਾਰਗ ਦੇ ਅੰਦਰ ਜਿਸ ਵਕਤ ਜਗਿਆਸੂ ਨੂੰ ਨਾਦ ਸੁਣਦਾ ਹੈ ਉਸ ਵੇਲੇ ਜੇ ਬਾਹਰ ਖੜਕਾ-ਦੜਕਾ ਹੋਵੇ, ਚੰਗਾ ਨਹੀਂ ਲਗਦਾ ਕਿਉਂਕਿ ਉਸ ਦੇ ਨਾਲ ਬਿਰਤੀ ਲੱਗੀ ਹੁੰਦੀ ਹੈ, ਹੌਲੀ-ਹੌਲੀ ਸ਼ਬਦ ਬਦਲਦਾ ਤੁਰਿਆ ਜਾਂਦਾ ਹੈ, ਬਦਲਦੇ, ਬਦਲਦੇ ਇਸ ਦੇ ਨਾਲ ਉਥੇ ਹੀ ਪਹੁੰਚ ਜਾਂਦਾ ਹੈ, ਇਹ ਵਿਵੇਕ ਮੰਡਲ ਵਿਚ ਲੈ ਜਾਂਦਾ ਹੈ। ਜੇਕਰ ਕੱਚੀ ਬੁਨਿਆਦ ਨਾਲ ਵਿਵੇਕ ਮੰਡਲ ਵਿਚ ਰਹਿ ਜਾਵੇ ਤਾਂ ਕੇਵਲ ਗੱਲਾਂ ਦਾ ਗਿਆਨੀ ਬਣ ਕੇ ਰਹਿ ਜਾਂਦਾ ਹੈ ਜਿਸ ਨੂੰ ਮੁਖ ਗਿਆਨੀ ਕਹਿੰਦੇ ਹਨ। ਮੁਖ ਗਿਆਨੀ ਨੂੰ ਗੁਰੂ ਮਹਾਰਾਜ ਜੀ ਨੇ ਜਿਉਂਦਿਆਂ ਵਿਚ ਨਹੀਂ ਗਿਣਿਆਂ, ਮੁਰਦਿਆਂ ਵਿਚ ਗਿਣਿਆਂ ਹੈ।

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਪੰਨਾ – 253***

ਹਿਰਦੇ ਵਿਚ ਜੇਕਰ ਪ੍ਰੀਤ ਨਹੀਂ ਉਪਜੀ ਅਤੇ ਪ੍ਰੀਤ ਦੇ ਨਾਲ ਗਿਆਨ ਹਾਸਲ ਨਹੀਂ ਹੋਇਆ ਤਾਂ ਮੁਰਦਾ ਹੈ ਕਿਉਂਕਿ ਉਸ ਦੇ ਹਿਰਦੇ ਵਿਚ ਹਾਲੇ ਨਾਮ ਦਾ ਵਾਸਾ ਨਹੀਂ ਹੋਇਆ-

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥ ਪੰਨਾ – 142***

ਸੋ ਸਾਧ ਸੰਗਤ ਜੀ! ਭਗਤ ਬੇਣੀ ਦੀ ਨਾਮ ਨਾਲ ਬਿਰਤੀ ਲੱਗ ਗਈ। ਬਿਰਤੀ ਨਾਲ ਇਹ ਹੋਇਆ ਕਿ ਬਹੁਤ ਦੇਰ ਤਕ ਨਾਮ ਜਪਦਾ ਹੈ। ਅੰਮ੍ਰਿਤ ਵੇਲੇ ਉਠ ਖੜ੍ਹਦਾ ਹੈ, ਦਿਨ ਵਿਚ ਵੀ ਜਪਦਾ ਹੈ, ਸਾਰੇ ਕਾਰੋਬਾਰ ਵਿਸਰ ਗਏ, ਕੰਮ ਕੋਈ ਨਹੀਂ ਕਰਦਾ। ਪਰ ਅਧਿਆਤਮੀ ਕਰਮ ਕਰਦਾ ਹੈ।

***ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ॥***
***ਭਾਈ ਗੁਰਦਾਸ ਜੀ ਦੀ ਵਾਰ 10/14***

ਕਿਸੇ ਨੂੰ ਆਪਣੀ ਭਗਤੀ ਬਾਰੇ ਦੱਸਦਾ ਨਹੀਂ ਹੈ। ਐਥੇ ਤਾਂ ਮਾੜੀ ਜਿਹੀ ਗੱਲ ਹੋ ਜਾਵੇ, ਉਸੇ ਵੇਲੇ ਰੌਲਾ ਪੈ ਜਾਂਦਾ ਹੈ ਕਿ ਅਖਬਾਰ ਵਿਚ ਕਢਾ ਦਿਓ ਕਿ ਮੇਰੇ ਨਾਲ ਇਹੋ ਜਿਹਾ ਕੌਤਕ ਵਰਤਿਆ। ਮੇਰੀ ਬਿਰਤੀ ਫਲਾਣੇ ਮੰਡਲ ਵਿਚ ਪਹੁੰਚ ਗਈ। ਪੜ੍ਹਨ ਵਾਲੇ, ਰਸਤੇ ਚਲਣ ਵਾਲੇ ਪ੍ਰੇਸ਼ਾਨ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਆਪ ਨੂੰ ਪੂਰੇ ਰਾਹ ਦਾ ਪਤਾ ਨਹੀਂ ਹੈ, ਜਦੋਂ ਦੂਜੇ ਜਗਿਆਸੂ ਨੂੰ ਪਤਾ ਲਗਦਾ ਹੈ, ਉਹ ਭੁਲੇਖੇ ਵਿਚ ਪੈ ਜਾਂਦਾ ਹੈ ਕਿ ਮੇਰੀ ਤਾਂ ਇਥੇ ਤਕ ਪਹੁੰਚ ਹੀ ਨਹੀਂ। ਇਥੇ ਤਾਂ ਅਸੰਖ ਤਰ੍ਹਾਂ ਦੇ ਭਾਵ ਹਨ –

***ਅਸੰਖ ਜਪ ਅਸੰਖ ਭਾਉ॥ ਪੰਨਾ – 3***

ਇਕ ਤਰੀਕਾ ਨਹੀਂ ਹੈ, ਅਸੰਖਾਂ ਤਰੀਕੇ ਹਨ ਜੋ ਗਿਣਤੀ ਤੋਂ ਬਾਹਰ ਹਨ। ਆਪਣੇ ਆਪਣੇ ਤਰੀਕੇ ਨਾਲ ਸਭ ਚੜ੍ਹ ਜਾਂਦੇ ਹਨ। ਉਹ ਕਿਸੇ ਨੂੰ ਦੱਸਦਾ ਨਹੀਂ, ਅਲੱਖ ਨੂੰ ਲਖਾਉਂਦਾ ਨਹੀਂ। ਜਦੋਂ ਘਰ ਆ ਜਾਂਦਾ ਹੈ, ਤਾਂ ਮਾਂ ਕਹਿੰਦੀ ਹੈ ਕਿ ਬੇਣੀ! ਰੋਟੀ ਪਾਣੀ ਦਾ ਵੀ ਕੁਛ ਸੋਚਿਆ ਹੈ? ਘਰ ਵਿਚ ਨਾ ਆਟਾ ਹੈ ਤੇ ਨਾ ਹੀ ਲੱਕੜਾਂ ਹਨ, ਨਾ ਲੂਣ ਮਿਰਚ ਹੈ ਤੇ ਨਾ ਹੀ ਕੋਈ ਦਾਲ ਸਬਜ਼ੀ ਹੈ। ਦੱਸੋ ਹੁਣ ਮੈਂ ਕੀ ਕਰਾਂ? ਪੜੋਸੀਆਂ ਤੋਂ ਮੰਗ ਮੰਗ ਕੇ ਵੀ ਮੈਂ ਥੱਕ ਗਈ ਹਾਂ। ਹੁਣ ਕੋਈ ਚੀਜ਼ ਮੰਗੀ ਹੋਈ ਵੀ ਨਹੀਂ ਦਿੰਦਾ, ਤੁਸੀਂ ਤਾਂ ਕੋਈ ਕੰਮ ਵੀ ਨਹੀਂ ਕਰਦੇ। ਤੁਹਾਨੂੰ ਕੁਛ ਤਾਂ ਕਰਨਾ ਚਾਹੀਦਾ ਹੈ। ਕਹਿਣ ਲੱਗਿਆ ਕੋਈ ਗੱਲ ਨਹੀਂ, ਸਭ ਠੀਕ ਹੋ ਜਾਵੇਗਾ। ਜਿਹੜਾ ਸਭ ਤੋਂ ਵੱਡਾ ਰਾਜਾ ਹੈ, ਮੈਂ ਉਸ ਦੇ ਦਰਬਾਰ ਜਾ ਕੇ ਕਥਾ ਕਰਿਆ ਕਰਦਾ ਹਾਂ। ਉਹ ਰਾਜਾ ਜਿਸ ਦਿਨ ਪ੍ਰਸੰਨ ਹੋ ਗਿਆ, ਤੇ ਕਥਾ ਦਾ ਭੋਗ ਪੈ ਗਿਆ ਉਹ ਸਭ ਕੁਝ ਦੇਵੇਗਾ। ਇੰਨੀ ਕਾਹਲ ਕਿਸ ਚੀਜ਼ ਦੀ ਹੈ, ਤੂੰ ਇਸੇ ਤਰ੍ਹਾਂ ਕਿਵੇਂ ਨਾ ਕਿਵੇਂ ਡੰਗ ਟਪਾਉਣ ਦੀ ਕੋਸ਼ਿਸ਼ ਕਰ। ਕਹਿੰਦੀ ਮੈਨੂੰ ਕੋਈ ਵੀ ਹੁਣ ਮੰਗੀ ਹੋਈ ਚੀਜ਼ ਨਹੀਂ ਦਿੰਦਾ।

***ਘਰਿ ਆਇਆ ਜਾ ਪੁਛੀਐ ਰਾਜ ਦੁਆਰਿ ਗਇਆ ਆਲਾਵੈ॥***
***ਭਾਈ ਗੁਰਦਾਸ ਜੀ ਦੀ ਵਾਰ 10/14***

ਜਦੋਂ ਘਰ ਆਉਂਦਾ ਹੈ ਤਾਂ ਪੁਛਦੀ ਹੈ ਕਿ ਤੂੰ ਕਿਥੋਂ ਆਇਆ ਹੈਂ, ਘਰ ਦੇ ਐਨੇ ਕੰਮ ਕਰਨੇ ਸੀ, ਫਲਾਣੇ ਫਲਾਣੇ ਕੰਮ ਕਰਨ ਤੋਂ ਰਹਿ ਗਏ, ਫਲਾਣੀ ਚੀਜ਼ ਲਿਆਉਣੀ ਸੀ, ਫਲਾਣੇ ਨੂੰ ਮਿਲਣਾ ਸੀ। ਟਾਲ ਮਟੋਲ ਕਰਕੇ ਸਮਾਂ ਲੰਘਾਉਂਦਾ ਹੈ ਕਿ ਕੋਈ ਨਾ, ਤੂੰ ਫਿਕਰ ਨਾ ਕਰ। ਉਸ ਦੇ ਮਨ ਵਿਚ ਵਿਸ਼ਵਾਸ ਸੀ। ਇਸ ਤਰ੍ਹਾਂ ਵਲ ਛਲ ਨਹੀਂ ਸੀ ਕਰਦਾ ਕਿ ਝੂਠ ਬੋਲਦਾ ਸੀ। ਗੱਲ ਖੁਲ੍ਹ ਕੇ ਕਹਿੰਦਾ ਨਹੀਂ ਸੀ ਪਰ ਅੰਦਰ ਉਸ ਦੇ ਵਿਸ਼ਵਾਸ ਸੀ ਤੇ ਵਿਸ਼ਵਾਸ ਵੀ ਐਨਾ ਦ੍ਰਿੜ੍ਹ ਸੀ-

***ਧਾਰਨਾ – ਰੋਜ਼ੀ ਦਿੰਦਾ ਹੈ ਪੱਥਰ ਦੇ ਕੀੜੇ ਨੂੰ,***
***ਤੈਨੂੰ ਕਿਓਂ ਨਾ ਦੇਵੇ ਬੰਦਿਆ -2, 2.***
***ਤੈਨੂੰ ਕਿਓਂ ਨਾ ਜੀ, ਦੇਵੇ ਬੰਦਿਆ -2, 2.***
***ਰੋਜ਼ੀ ਦਿੰਦਾ ਹੈ ਪੱਥਰ ਦੇ ਕੀੜੇ ਨੂੰ -2***

***ਸੈਲ ਪਥਰ ਮਹਿ ਜੰਤ ਉਪਾਏ***
***ਤਾ ਕਾ ਰਿਜਕੁ ਆਗੈ ਕਰਿ ਧਰਿਆ॥***
***(ਰਹਿਰਾਸ ਸਾਹਿਬ)***

ਕਹਿਣ ਲੱਗਿਆ, ਰੋਜ਼ੀ ਤਾਂ ਪ੍ਰਮੇਸ਼ਰ ਨੇ ਸਭ ਨੂੰ ਦੇਣੀ ਹੈ। ਦੇਰ ਹੈ ਪਰ ਅੰਧੇਰ ਨਹੀਂ ਹੈ ਤੇ ਐਸ ਤਰ੍ਹਾਂ ਗੱਲਾਂ ਬਾਤਾਂ ਕਰਕੇ ਟਾਲੀ ਜਾਂਦਾ ਹੈ। ਸਾਧ ਸੰਗਤ ਜੀ! ਭੁੱਖ ਨੂੰ ਮਹਾਰਾਜ ਨੇ ਦੁਖ ਲਿਖਿਆ ਹੈ –

***ਦੁਖੁ ਵੇਛੋੜਾ ਇਕੁ ਦੁਖੁ ਭੂਖ॥***
***ਇਕੁ ਦੁਖੁ ਸਕਤਵਾਰ ਜਮਦੂਤ॥***
***ਇਕੁ ਦੁਖੁ ਰੋਗੁ ਲਗੈ ਤਨਿ ਧਾਇ॥***
***ਵੈਦ ਨ ਭੋਲੇ ਦਾਰੂ ਲਾਇ॥ ਪੰਨਾ – 1256***

ਸਰੀਰ ਨੂੰ ਕੋਈ ਐਸਾ ਰੋਗ ਲੱਗ ਜਾਣਾ ਜਿਸ ਦਾ ਕੋਈ ਦਾਰੂ ਨਾ ਹੋਵੇ, ਇਹ ਵੱਡਾ ਦੁਖ ਹੈ। ਇਨ੍ਹਾਂ ਵਿਚੋਂ ਭੁਖ ਵੀ ਦੁਖ ਹੈ। ਜਿਸ ਘਰ ਦਾ ਖਰਚਾ ਨਾ ਚਲੇ, ਵਿਕਸ਼ੇਪਤਾ ਆ ਜਾਂਦੀ ਹੈ ਤੇ ਘਰ ਵਿਚ ਕਲੇਸ਼ ਪਿਆ ਰਹਿੰਦਾ ਹੈ। ਕਲਜੁਗ ਉਥੇ ਤਾਂਡਵ ਨਾਚ ਨੱਚਣ ਲੱਗ ਪੈਂਦਾ ਹੈ। ਪੁਤਰ, ਪਿਓ ਦਾ ਕਹਿਣਾ ਨਹੀਂ ਮੰਨਦਾ, ਇਸਤ੍ਰੀ ਪਤੀ ਦਾ ਨਹੀਂ ਮੰਨਦੀ, ਕਿਉਂਕਿ ਘਰ ਵਿਚ ਕੋਈ ਚੀਜ਼ ਨਜ਼ਰ ਨਹੀਂ ਆਉਂਦੀ, ਸਾਰਿਆਂ ਦੀਆਂ ਲੋੜਾਂ ਪੂਰੀਆਂ ਨਹੀਂ ਹੁੰਦੀਆਂ ਤੇ ਘਰ ਵਿਚ ਰੌਲਾ ਰੱਪਾ ਪਿਆ ਰਹਿੰਦਾ ਹੈ। ਐਸੇ ਰੌਲੇ ਵਿਚ ਬੇਣੀ ਭਰੋਸੇ ਦੇ ਨਾਲ ਅਧਿਆਤਮੀ ਕਰਮ ਕਰਦਾ ਹੈ। ਅਧਿਆਤਮੀ ਕਰਮ, ਅਧਿਆਤਮਵਾਦ ਦੇ ਕਰਮਾਂ ਨੂੰ ਕਹਿੰਦੇ ਹਨ। ਭਗਤ ਬੇਣੀ ਜੰਗਲ ਦੇ ਵਿਚ ਚਲਿਆ ਜਾਂਦਾ ਹੈ ਤੇ ਇਕ ਮਨ ਹੋ ਕੇ ਨਾਮ ਜਪਦਾ ਹੈ। ਇਸ ਤਰ੍ਹਾਂ ਨਹੀਂ ਕਿ ਘਰ ਦੀ ਗਰੀਬੀ ਦੇ ਫੁਰਨੇ ਆਉਂਦੇ ਹਨ, ਭਾਈ ਗੁਰਦਾਸ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

*ਧਾਰਨਾ – ਨਾਮ ਜਪਦੈ ਪ੍ਰਭ ਜੀ ਦਾ,*
*ਪਿਆਰਿਓ, ਚਿਤ ਨੂੰ ਇਕਾਗਰ ਕਰਕੇ –2,2.*
*ਚਿਤ ਨੂੰ ਇਕਾਗਰ ਕਰਕੇ ਪਿਆਰੇ –2, 2.*
*ਨਾਮ ਜਪਦੈ ਵਾਹਿਗੁਰੂ ਦਾ ..........2*

***ਵਡਾ ਸਾਂਗੁ ਵਰਤਦਾ ਓਹੁ ਇਕ ਮਨਿ ਪਰਮੇਸਰੁ ਧਿਆਵੈ॥***
***ਭਾਈ ਗੁਰਦਾਸ ਜੀ ਵਾਰ 10/14***

ਸਾਧ ਸੰਗਤ ਜੀ! ਭਾਈ ਗੁਰਦਾਸ ਜੀ ਇਥੇ ਕਿੰਨੇ ਪਤੇ ਦੀ ਗੱਲ ਕਹਿ ਰਹੇ ਹਨ ਕਿ ਘਰ ਦੇ ਵਿਚ ਤੰਗੀ ਹੋਵੇ, ਲੋੜਾਂ ਹੋਣ, ਪਤਾ ਹੋਵੇ ਕਿ ਲੂਣ ਵੀ ਨਹੀਂ ਹੈ, ਪਹਿਨਣ ਵਾਸਤੇ ਕਪੜਾ ਵੀ ਨਹੀਂ ਹੈ, ਸਬਜ਼ੀ ਨਹੀਂ ਹੈ, ਆਟਾ ਨਹੀਂ ਹੈ, ਘਰਵਾਲੀ ਕੀ ਕਹੇਗੀ ਘਰ ਵਾਪਸ ਜਾਂਦੇ ਨੂੰ? ਫੇਰ ਕਲੇਸ਼ ਪੈ ਜਾਣੈ। ਜੇਕਰ ਜ਼ਰਾ ਜਿੰਨਾਂ ਵੀ ਸਾਡੇ ਗਲ ਕਲੇਸ਼ ਪੈ ਜਾਵੇ ਤਾਂ ਕੋਈ ਵੀ ਨਾਮ ਨਹੀਂ ਜਪ ਸਕਦਾ। ਕੋਈ ਵਿਰਲਾ ਪੁਰਸ਼ ਹੈ ਜਿਸ ਦੀ ਅਵਸਥਾ ਐਸੇ ਹਾਲਾਤ ਦੇ ਅੰਦਰ ਵੀ ਅਡੋਲ ਤੇ ਸਥਿਰ ਰਹਿੰਦੀ ਹੈ। ਚਿਤ ਦੀਆਂ ਪੰਜ ਅਵਸਥਾਵਾਂ ਹੁੰਦੀਆਂ ਹਨ। ਪਹਿਲੀ ਅਵਸਥਾ ਲੈਅਤਾ ਹੁੰਦੀ ਹੈ। ਲੈਅਤਾ ਬਿਰਤੀ ਉਹ ਹੁੰਦੀ ਹੈ ਕਿ ਜਿਸ ਤਰ੍ਹਾਂ ਕੋਈ ਸਮੱਸਿਆ ਸਾਮ੍ਹਣੇ ਖੜ੍ਹੀ ਹੋਵੇ ਤਾਂ ਭਜਨ ਕਰਦਿਆਂ ਹੋਇਆਂ ਉਸ ਦਾ ਹੀ ਹੱਲ ਕੱਢਦਾ ਰਹਿੰਦਾ ਹੈ। ਭਾਵੇ ਦੋ ਘੰਟੇ ਚਾਰ ਘੰਟੇ ਬੈਠਾ ਹੈ, ਉਸੇ ਦੇ ਪਿਛੇ ਮਨ ਗੇੜੇ ਕੱਢਦਾ ਫਿਰਦਾ ਰਹਿੰਦਾ ਹੈ। ਜੇ ਮੁਕਦਮਾ ਗਲ ਪੈ ਜਾਵੇ ਤਾਂ ਵਕੀਲਾਂ ਦੇ ਪਿਛੇ ਫਿਰਦਾ ਰਹਿੰਦਾ ਹੈ, ਅਫਸਰਾਂ ਨੂੰ ਮਿਲਦਾ ਹੈ, ਪੈਸਿਆਂ ਦਾ ਬੰਦੋਬਸਤ ਕਰਦਾ ਰਹਿੰਦਾ ਹੈ। ਫੇਰ ਪ੍ਰਮੇਸ਼ਰ ਨਾਲੋਂ ਟੁਟ ਜਾਣਾ, ਮੁੜ ਕੇ ਸੋਚਣਾ ਸ਼ੁਰੂ ਕਰ ਦੇਣਾ ਕਿ ਇਸ ਤਰ੍ਹਾਂ ਕਹਾਂਗੇ ਇਸ ਤਰ੍ਹਾਂ ਜਵਾਬ ਦਿਆਂਗੇ ਅਤੇ ਇਸ ਤਰ੍ਹਾਂ ਨਾਲ ਸਾਰਾ ਸਮਾਂ ਲੈਅਤਾ ਬਿਰਤੀ ਦੇ ਵਿਚ ਲੰਘ ਜਾਂਦਾ ਹੈ। ਇਹ ਬਿਰਤੀ ਖਹਿੜਾ ਹੀ ਨਹੀਂ ਛੱਡਦੀ ਕਿਉਂਕਿ ਅਸਰ ਡੂੰਘਾ ਚਲਿਆ ਗਿਆ। **ਆਪਣੇ ਹਿਰਦੇ ਦੇ ਵਿਚ ਪੜਤਾਂ ਹੁੰਦੀਆਂ ਹਨ, ਇਸ ਗੱਲ ਨੂੰ ਸਾਰੇ ਧਿਆਨ ਨਾਲ ਸਮਝਣ ਦੀ ਕੋਸ਼ਿਸ਼ ਕਰੋ। ਉਹਨਾਂ ਪੜਤਾਂ ਦੇ ਵਿਚੋਂ ਦੀ ਹੋ ਕੇ ਜਦੋਂ ਬਿਰਤੀ ਅੰਦਰ ਨੂੰ ਦਾਖਲ ਹੁੰਦੀ ਹੈ ਤਾਂ ਇਕੱਲੀ-ਇਕੱਲੀ ਚੀਜ਼ ਨਾਲ ਟਕਰਾ ਕੇ ਜਾਂਦੀ ਹੈ। ਨਾਮ ਦੀ ਪੜਤ ਸਭ ਤੋਂ ਆਖਰੀ ਪੜਤ ਹੁੰਦੀ ਹੈ। ਇਸ ਤੋਂ ਅੱਗੇ ਹੋਰ ਕੁਛ ਨਹੀਂ। ਉਥੇ ਤਕ ਪਹੁੰਚਦੇ-ਪਹੁੰਚਦੇ ਸਾਡਾ ਵਾਹ ਜ਼ਿੰਦਗੀ ਦੀਆਂ ਉਨ੍ਹਾਂ ਚੀਜ਼ਾਂ ਨਾਲ ਪੈਂਦਾ ਹੈ ਜਿਹੜੀਆਂ ਬਚਪਨ ਤੋਂ ਲੈ ਕੇ ਲੰਘੀਆਂ ਤੇ ਕਰੋੜਾਂ ਸਾਲਾਂ ਤੋਂ ਕਈ ਜਨਮਾਂ ਦੇ ਸੰਸਕਾਰ ਬਣਾ ਕੇ ਅੰਦਰ ਬੈਠੀਆਂ ਹਨ, ਉਹਨਾਂ ਦੇ ਨਾਲ ਟਕਰਾ-ਟਕਰਾ ਕੇ ਸਾਨੂੰ ਬਿਰਤੀ ਉਪਰ ਚੁਕਣੀ ਪੈਂਦੀ ਹੈ। ਇਸ ਕਰਕੇ ਸਿਆਣੇ ਕਿਹਾ ਕਰਦੇ ਹਨ ਕਿ ਪ੍ਰੇਮੀਆ! ਸ਼ਬਦ ਦਾ ਆਸਰਾ ਲੈ ਲੈ ਤੇ ਸ਼ਬਦ-ਸੁਰਤਿ ਦਾ ਮਾਰਗ ਅਪਨਾਅ ਲੈ, ਉਹਦੇ ਵਿਚ ਤੂੰ ਬਚ ਜਾਵੇਂਗਾ।** ਸੋ ਇਹ ਗੱਲ ਬੜੀ ਮੁਸ਼ਕਲ ਹੈ, ਇਕ ਮਨ ਹੋਣਾ ਪੈਂਦਾ ਹੈ ਤੇ ਲੈਅਤਾ ਬਿਰਤੀ ਤੋਂ ਸਾਵਧਾਨ ਹੋ ਕੇ ਅੱਗੇ ਲੰਘਣਾ ਚਾਹੀਦਾ ਹੈ।

ਦੂਜੀ ਬਿਰਤੀ ਨੂੰ ਵਿਖਸ਼ੇਪਤਾ ਕਹਿੰਦੇ ਹਨ। ਇਸ ਬਿਰਤੀ ਵਿਚ ਕੋਈ ਜਰਾ ਜਿੰਨਾ ਵੀ ਵਿਕਸ਼ੇਪ ਹੋ ਗਿਆ, ਹਰਖ ਹੋ ਗਿਆ, ਸੋਗ ਹੋ ਗਿਆ, ਮਾਣ ਹੋ ਗਿਆ, ਅਪਮਾਨ ਹੋ ਗਿਆ, ਉਸ ਦੀ ਉਧੇੜ-ਬੁਣ ਹੁੰਦੀ ਹੈ ਤੇ ਉਸ ਦੀ ਘਾੜਤ ਹੁੰਦੀ ਰਹਿੰਦੀ ਹੈ ਤੇ ਬਿਰਤੀ ਇਸ ਦੇ ਵਿਚ ਹੀ ਘੁੰਮਦੀ ਰਹਿੰਦੀ ਹੈ।

ਇਕ ਵਾਰੀ ਵੱਡੇ ਸੰਤ ਮਹਾਰਾਜ ਜੀ ਦੇ ਪਾਸ ਇਕ ਮਹਾਤਮਾ ਆਏ ਤੇ ਕਹਿਣ ਲੱਗੇ ਕਿ ਮਹਾਰਾਜ ਮੇਰੀ ਬਿਰਤੀ ਨਹੀਂ ਟਿਕਦੀ। ਮਹਾਰਾਜ ਜੀ ਕਹਿਣ ਲੱਗੇ, ਮਹਾਤਮਾ ਜੀ! ਤੁਸੀਂ ਤਾਂ ਭਜਨ ਬਹੁਤ ਕਰਦੇ ਹੋ। ਕਹਿਣ ਲੱਗਿਆ ਕਿ ਭਜਨ ਮੈਂ ਕੀ ਕਰਨਾ ਹੈ, ਮੈਂ ਕਦੇ ਕਿਸੇ ਨੂੰ ਦੱਸਿਆ ਨਹੀਂ। ਮਹਾਰਾਜ ਜੀ ਨੇ ਬਚਨ ਕੀਤਾ ਕਿ ਤੁਸੀਂ ਖੋਲ੍ਹ ਕੇ ਸਾਰੀ ਗੱਲ ਦੱਸੋ। ਉਹ ਕਹਿਣ ਲੱਗਾ, ਮਹਾਰਾਜ! ਜਿਥੇ ਮੇਰਾ ਆਸ਼ਰਮ ਹੈ, ਰਸਤਾ ਉਸਦੇ ਉਪਰੋਂ ਦੀ ਘੁੰਮ ਕੇ ਜਾਂਦਾ ਹੈ ਤੇ ਜਿਹੜੇ ਇਧਰ ਨੂੰ ਆਉਣ ਵਾਲੇ ਹਨ ਉਨ੍ਹਾਂ ਨੂੰ ਇਕ ਫਰਲਾਂਗ ਦਾ ਫਰਕ ਪੈ ਜਾਂਦਾ ਹੈ ਤੇ ਉਹ ਬਜਾਇ ਘੁੰਮਣ ਦੇ, ਆਸ਼ਰਮ ਦੇ ਵਿਚੋਂ ਦੀ ਸਿਧਾ ਹੀ ਲੰਘ ਜਾਂਦੇ ਹਨ ਤੇ ਮੈਂ ਵਾੜ ਕਰਦਾ ਰਹਿੰਦਾ ਹਾਂ ਤੇ ਉਹ ਪੁੱਟ ਦਿੰਦੇ ਹਨ। ਉਦੋਂ ਤਾਂ ਮੈਂ ਕੁਝ ਨਹੀਂ ਕਹਿੰਦਾ ਪਰ ਉਪਰੋਂ ਉਪਰੋਂ ਪੁਛਦਾ ਹਾਂ ਕਿ ਭਾਈ ਜਲ ਪਾਣੀ ਦੀ ਸੇਵਾ ਦੱਸੋ ਪਰ ਅੰਦਰ ਮੇਰੇ ਕ੍ਰੋਧ ਭਰਿਆ ਹੁੰਦਾ ਹੈ ਕਿ ਇਹ ਵਾੜ ਪੁਟ ਕੇ ਕਿਉਂ ਆਇਆ ਹੈ। ਮੈਂ ਜਦੋਂ ਅੰਮ੍ਰਿਤ ਵੇਲੇ ਭਜਨ ਕਰਨ ਬੈਠਦਾ ਹਾਂ ਤਾਂ ਉਸ ਵੇਲੇ ਧਿਆਨ ਸਮੇਂ ਉਹੀ ਬੰਦਾ ਮੇਰੇ ਮੂਹਰੇ ਆ ਜਾਂਦਾ ਹੈ ਜਿਸ ਨੇ ਵਾੜ ਪੁਟੀ ਹੁੰਦੀ ਹੈ ਤੇ ਮੈਂ ਅੰਦਰੋਂ ਅੰਦਰ ਉਸ ਨਾਲ ਲੜਦਾ ਰਹਿੰਦਾ ਹਾਂ ਕਿ ਭਾਈ ਤੂੰ ਵਾੜ ਕਿਉਂ ਪੁਟ ਕੇ ਆਇਐਂ? ਮੇਰੀ ਉਹਦੇ ਨਾਲ ਲੜਾਈ ਹੋ ਜਾਂਦੀ ਹੈ, ਮੈਂ ਉਸ ਨੂੰ ਬੁਰਾ ਭਲਾ ਕਹਿੰਦਾ ਹਾਂ, ਉਹ ਮੈਨੂੰ ਕਹਿੰਦਾ ਹੈ ਤੇ ਫੇਰ ਅਸੀਂ ਹੱਥੋਪਾਈ ਤੇ ਉਤਰ ਆਉਂਦੇ ਹਾਂ ਤੇ ਘਸੁੰਨ-ਮ-ਘਸੁੰਨੀ ਹੁੰਦੇ ਰਹਿੰਦੇ ਹਾਂ। ਕਦੇ ਮੈਂ ਹੇਠਾਂ, ਕਦੇ ਉਹ ਥੱਲੇ, ਮੈਂ ਉਹਦੇ ਕੇਸ ਪੁਟਦਾ ਹਾਂ, ਉਹ ਮੇਰੇ ਕੇਸ ਪੁਟਦਾ ਹੈ, ਉਹਦੀ ਦਾੜ੍ਹੀ ਮੇਰੇ ਹੱਥ 'ਚ, ਮੇਰੀ ਉਹਦੇ ਹੱਥ 'ਚ। ਜਦੋਂ ਜ਼ਿਆਦਾ ਝਟਕਾ ਲਗਦਾ ਹੈ ਤਾਂ ਮੇਰੀਆਂ ਅੱਖਾਂ ਖੁਲ੍ਹ ਜਾਂਦੀਆਂ ਹਨ। ਮੈਂ ਆਪਣੇ ਤੇ ਧਿਰਕਾਰ ਪਾਉਂਦਾ ਹਾਂ ਤੇ ਆਪਣੇ ਆਪ ਨੂੰ ਕੋਸਦਾ ਹਾਂ ਕਿ ਤੂੰ ਭਜਨ ਕਰਦਾ

ਹੈਂ ਕਿ ਲੜਾਈ ਕਰਨ ਲੱਗਿਆ ਹੋਇਆ ਹੈਂ? ਸੰਤ ਮਹਾਰਾਜ ਕਹਿਣ ਲੱਗੇ ਕਿ ਮਹਾਤਮਾ ਜੀ! ਇਹ ਤਾਂ ਕੋਈ ਔਖੀ ਗੱਲ ਨਹੀਂ, ਤੁਸੀਂ ਅੰਦਰੋਂ ਦੀ ਰਾਹ ਹੀ ਬਣਾ ਦਿਓ ਤੇ ਖਿੜਕੀ ਜਾਂ ਅੜਾ ਖੋੜ ਲਾ ਦਿਓ ਤੇ ਇਸ ਨੂੰ ਸੇਵਾ ਹੀ ਸਮਝੋ ਕਿਉਂਕਿ ਭਜਨ ਦਾ ਕੀਮਤੀ ਸਮਾਂ ਇਸ ਵਿਚ ਖਰਾਬ ਹੋ ਰਿਹਾ ਹੈ ਜੋ ਵਾਪਸ ਨਹੀਂ ਆਉਣਾ। ਮਹਾਰਾਜ ਜੀ ਦਾ ਬਚਨ ਮੰਨ ਕੇ ਚਲਿਆ ਗਿਆ ਤੇ ਮਹੀਨੇ ਕੁ ਬਾਅਦ ਫੇਰ ਆਇਆ। ਮਹਾਰਾਜ ਕਹਿੰਦੇ, ਮਹਾਤਮਾ ਜੀ ਹੁਣ ਕੀ ਹਾਲ ਹੈ? ਕਹਿਣ ਲੱਗਾ ਮਹਾਰਾਜ! ਤੁਸੀਂ ਤਾਂ ਮੈਨੂੰ ਐਸੀ ਦਵਾਈ ਦੱਸੀ ਕਿ ਨਾਲੇ ਤਾਂ ਸਾਰਾ ਪਿੰਡ ਮੈਨੂੰ ਪ੍ਰੇਮ ਕਰਨ ਲੱਗ ਪਿਆ, ਨਾਲੇ ਹੁਣ ਭਜਨ ਵਿਚ ਮੇਰਾ ਮਨ ਬਹੁਤ ਟਿਕਦਾ ਹੈ। ਪਹਿਲਾਂ ਸਾਰਾ ਪਿੰਡ ਨਿੰਦਿਆ ਕਰਿਆ ਕਰਦਾ ਸੀ। ਅੱਗੇ ਤਾਂ ਮੈਂ ਉਤੋਂ ਉਤੋਂ ਜਲ ਪਾਣੀ ਦੀ ਸੇਵਾ ਪੁਛਦਾ ਹੁੰਦਾ ਸੀ ਪਰ ਹੁਣ ਮੈਂ ਅੰਦਰੋਂ ਹੀ ਕਹਿੰਦਾ ਹਾਂ ਤੇ ਕੋਸ਼ਿਸ਼ ਕਰਦਾਂ ਕਿ ਕੁਝ ਨਾ ਕੁਝ ਛਕ ਕੇ ਜਾਣ। ਇਸ ਨੂੰ ਵਿਕਸ਼ੇਪਤਾ ਕਹਿੰਦੇ ਹਨ ਇਹ ਬਿਰਤੀ ਵੀ ਚਿਤ ਨੂੰ ਇਕਾਗਰ ਨਹੀਂ ਹੋਣ ਦਿੰਦੀ ਤੇ ਨਾਮ ਜਪਣ ਲਈ ਵਿਘਨਕਾਰੀ ਹੈ।

ਤੀਸਰੀ ਬਿਰਤੀ ਨੂੰ ਮੂੜ੍ਹਤਾ ਕਹਿੰਦੇ ਹਨ। ਇਹ ਉਹ ਹੁੰਦੀ ਹੈ ਕਿ ਇਸ ਦੇ ਵਿਚ ਆਦਮੀ ਨਾਮ ਜਪਦਾ ਜਪਦਾ ਬਹੁਤ ਸੁਖ ਮਹਿਸੂਸ ਕਰਦਾ ਹੈ। ਇਹ ਯੋਗ ਦੀ ਨੀਂਦ ਹੁੰਦੀ ਹੈ, ਜਿਸ ਨੂੰ ਤੁੰਦਰਾ ਕਹਿੰਦੇ ਹਨ। ਬੰਦਾ ਸਿੱਧਾ ਬੈਠਾ ਰਹਿੰਦਾ ਹੈ, ਗਰਦਨ ਵੀ ਸਿੱਧੀ ਹੁੰਦੀ ਹੈ ਤੇ ਹੌਲੀ-ਹੌਲੀ ਗਰਦਨ ਛਾਤੀ ਨਾਲ ਆ ਲਗਦੀ ਹੈ ਤੇ ਦੇਖਣ ਵਾਲੇ ਨੂੰ ਪਤਾ ਲੱਗ ਜਾਂਦਾ ਹੈ ਕਿ ਹੁਣ ਇਸ ਤੇ ਤੁੰਦਰਾ ਪਈ ਹੋਈ ਹੈ। ਅੰਦਰੋਂ ਸਮਝਦਾ ਹੈ ਕਿ ਮੈਂ ਭਜਨ ਕਰ ਰਿਹਾ ਹਾਂ ਲੇਕਿਨ ਮੂੜ੍ਹਤਾ ਵਿਚ ਗਿਆ ਹੁੰਦਾ ਹੈ। ਇਹ ਚੀਜ਼ ਵੀ ਭਜਨ ਨਹੀਂ ਕਰਨ ਦਿੰਦੀ। ਇਸ ਵਿਚ ਇਕ ਹੋਰ ਦੋਸ਼ ਵੀ ਹੈ ਕਿ ਇਹਦੇ ਅੰਦਰ ਜੇਕਰ ਕੁਝ ਨਜ਼ਰ ਆ ਜਾਵੇ ਤਾਂ ਉਸ ਨੂੰ ਦੇਖਣ ਲੱਗ ਜਾਂਦਾ ਹੈ, ਉਸ ਨੂੰ ਫੋਲਣਾ ਸ਼ੁਰੂ ਕਰ ਦਿੰਦਾ ਹੈ। ਇਹ ਬਿਰਤੀ ਜਦੋਂ ਆਗਿਆ ਚੱਕਰ ਵਿਚ ਜਾਂਦੀ ਹੈ , ਉਥੇ ਕੁਝ ਕੌਤਕ ਹੁੰਦੇ ਹਨ, ਉਹਨਾਂ ਕੌਤਕਾਂ ਵਿਚ ਫਸਣਾ ਸ਼ੁਰੂ ਹੋ ਜਾਂਦਾ ਹੈ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਇਕ ਥਾਂ ਤੇ ਲਿਖਦੇ ਹਨ ਕਿ ਕਿਰਪਾ ਸਿੰਘ ਨਾਮ ਦਾ ਇਕ ਸਿੰਘ ਜੇਲ੍ਹ ਦੇ ਅੰਦਰ ਮੇਰੇ ਨਾਲ ਰਹਿੰਦਾ ਸੀ। ਇਕ ਦਿਨ ਮੈਨੂੰ ਦੱਸਣ ਲੱਗਿਆ ਕਿ ਭਾਈ ਸਾਹਿਬ ਅੱਜ ਚਿੱਟੀ ਗਊ ਆਵੇਗੀ ਜਿਸ ਦੇ ਮਗਰ ਬੱਛਾ ਹੋਵੇਗਾ। ਕਹਿਣ ਲੱਗੇ ਕਿ ਇਹ ਦ੍ਰਿਸ਼ਟਾਂਤ ਤਾਂ ਸਾਨੂੰ ਵੀ ਦਿਖਾਈ ਦੇ ਗਿਆ ਸੀ। ਅਸੀਂ ਕਿਹਾ ਕਿ ਇਹ ਠੀਕ ਹੀ ਕਹਿੰਦਾ ਹੈ, ਸਾਡਾ ਦੋ ਮਹੀਨੇ ਤੋਂ ਮੋਰਚਾ ਸੀ ਕਿ ਅਸੀਂ ਕਿਸੇ ਦੇ ਹੱਥ ਦਾ ਛਕਣਾ ਨਹੀਂ ਤੇ ਫੈਸਲਾ ਕਰ ਲਿਆ ਹੋਣਾ ਹੈ ਇਨ੍ਹਾਂ ਨੇ। ਥੋੜ੍ਹੀ ਦੇਰ ਬਾਅਦ ਚਿੱਟੀ ਗਊ ਆ ਗਈ ਤੇ ਮਗਰ ਵੱਛਾ ਹੈ। ਅਸੀਂ ਕਿਰਪਾ ਸਿੰਘ ਨੂੰ ਬੁਲਾਇਆ ਤੇ ਕਿਹਾ ਕਿ ਗੁਰਮੁਖਾ! ਇਹ ਨਿਕੀਆਂ ਖੇਡਾਂ ਹਨ, ਜੇ ਤੂੰ ਇਹਨਾਂ ਦੇ ਵਿਚ ਪਰਚ ਗਿਆ ਤਾਂ ਤੇਰੀ ਭਗਤੀ ਜਾਂਦੀ ਰਹੇਗੀ ਤੇ ਕੁਝ ਕੰਮ ਦਾ ਨਹੀਂ ਰਹਿਣਾ, ਖਰਾਬ ਹੋ ਜਾਵੇਂਗਾ। ਤੂੰ ਤਾਂ ਅੰਦਰਲੀਆਂ ਖੇਡਾਂ ਦੇਖਣ ਲਗਿਆ ਹੈਂ, ਤੈਨੂੰ ਇਸ ਬਿਰਤੀ ਤੋਂ ਉਪਰ ਚੁਕਣਾ ਹੈ, ਤੂੰ ਤਾਂ ਇਥੇ ਹੀ ਫਸ ਗਿਆ। ਤਮਾਸ਼ੇ ਦੇਖੀ ਜਾਂਦਾ ਹੈਂ ਕਿ ਐਸ ਤਰ੍ਹਾਂ ਹੋਵੇਗਾ, ਉਸ ਤਰ੍ਹਾਂ ਹੋਵੇਗਾ। ਕੇਵਲ ਤੂੰ ਆਪਣੀ ਵਡਿਆਈ ਤੇ ਮਾਨਤਾ ਚਾਹੁੰਦਾ ਹੈਂ ਕਿ ਤੈਨੂੰ ਲੋਕ ਕਹਿਣ ਕਿ ਇਹ ਵੀ ਕੁਝ ਹੈਗਾ। ਐਨੀ ਗੱਲ ਦਾ ਮਾਰਿਆ ਹੋਇਆ ਕਿਉਂ ਸਮਾਂ ਨਸ਼ਟ ਕਰਦਾ ਹੈਂ ਪ੍ਰੇਮੀਆਂ! ਇਹਦੇ ਨਾਲੋਂ ਤਾਂ ਤੂੰ ਸੌਂ ਲਿਆ ਕਰ ਆਰਾਮ ਨਾਲ, ਇਸ ਦਾ ਕੋਈ ਫਾਇਦਾ ਨਹੀਂ ਹੈ।

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥***
***ਪੰਨਾ - 593***

ਇਨ੍ਹਾਂ ਚੀਜ਼ਾਂ ਨਾਲ ਮਨ ਵਿਚ ਨਾਮ ਦਾ ਵਾਸਾ ਨਹੀਂ ਹੋਇਆ ਕਰਦਾ। ਜਿਹੜੇ ਇਹਨਾਂ ਚੀਜ਼ਾਂ ਨੂੰ ਜਰ ਜਾਂਦੇ ਹਨ ਉਹ ਪਾਰ ਹੋ ਜਾਇਆ ਕਰਦੇ ਹਨ। ਉਹ ਇਹਨਾਂ ਚੀਜ਼ਾਂ ਵੱਲ ਧਿਆਨ ਹੀ ਨਹੀਂ ਦਿੰਦੇ ਤੇ ਨਾ ਹੀ ਇਸ ਦੀ ਲੋੜ ਸਮਝਦੇ ਹਨ ਕਿਉਂਕਿ ਇਹ ਬਿਰਤੀ 'ਬਾਧਾ' ਹੁੰਦੀ ਹੈ। ਬਿਰਤੀ ਰੁਕ ਜਾਂਦੀ ਹੈ, ਉਤੇ ਨਹੀਂ ਚੜ੍ਹਦੀ, ਇਥੇ ਹੀ ਘੁੰਮਦੀ ਰਹਿੰਦੀ ਹੈ।

ਵਿਕਸ਼ੇਪਤਾ ਦੇ ਅੰਦਰ ਵੀ ਪੰਜ ਚੀਜ਼ਾਂ ਹੁੰਦੀਆਂ ਹਨ ਜਿਨ੍ਹਾਂ ਨੂੰ ਪੰਜ ਵਾਸ਼ਨਾਵਾਂ ਕਹਿੰਦੇ ਹਨ। ਪਹਿਲੀ ਲੋਕ ਵਾਸ਼ਨਾ ਹੁੰਦੀ ਹੈ ਕਿ ਮੇਰੇ ਪੁੱਤਰ ਹੋ ਜਾਵੇ, ਮੇਰੇ ਪੁੱਤਰ ਚੰਗੀ ਨੌਕਰੀ ਤੇ ਲੱਗ ਜਾਣ, ਮੇਰੇ ਬੱਚੇ ਚੰਗੇ ਸੈਟ ਹੋ ਜਾਣ, ਮੇਰੀ ਕੋਠੀ ਬਣ ਜਾਵੇ, ਮੈਨੂੰ ਆਹ ਚੀਜ਼ ਮਿਲ ਜਾਵੇ, ਮੈਂ ਇਲੈਕਸ਼ਨ ਜਿੱਤ ਜਾਵਾਂ, ਲੋਕ ਮੇਰੀ ਮਾਨਤਾ ਕਰਨ, ਲੋਕ ਮੈਨੂੰ ਮੱਥੇ ਟੇਕਣ, ਲੋਕ ਮੇਰੀ ਇਜ਼ਤ ਕਰਨ ਆਦਿ; ਇਸ ਨੂੰ ਲੋਕ ਵਾਸ਼ਨਾ ਕਹਿੰਦੇ ਹਨ।

ਦੂਜੀ ਦੇਹ ਵਾਸ਼ਨਾ ਹੁੰਦੀ ਹੈ, ਦੇਹ ਦੇ ਸੁਖਾਂ ਵਾਸਤੇ ਬਾਰ-ਬਾਰ ਇੱਛਿਆ ਕਰਨੀ, ਦੇਹ ਦੇ ਭੋਗਾਂ ਵਾਸਤੇ ਬਾਰ-ਬਾਰ ਇੱਛਿਆ ਕਰਨੀ। ਉਹ ਦੇਹ ਅਧਿਆਸ ਹੋਣ ਕਰਕੇ ਹੁੰਦੀ ਹੈ। ਤੀਸਰੀ ਸਾਸ਼ਤਰ ਵਾਸ਼ਨਾ ਹੁੰਦੀ ਹੈ। ਪੁਸਤਕਾਂ ਪੜ੍ਹਨੀਆਂ, ਪੜ੍ਹ ਕੇ ਹਵਾਲੇ (quotations) ਦੇਣੇ, ਫੇਰ ਲੋਕਾਂ ਨੂੰ ਸੁਣਾਉਣੀਆਂ। ਇਹ ਦੋ ਤਰ੍ਹਾਂ ਹੁੰਦੀ ਹੈ - ਇਕ ਤਾਂ ਆਪ ਕਮਾਉਂਦਾ ਹੈ, ਕਮਾਉਣ ਤੋਂ ਬਾਅਦ ਬੋਲਦਾ ਹੈ, ਇਕ ਕਣਕ ਬੀਜਣ ਵਾਲਾ ਪੋਲੇ ਬਾਂਸ ਤੋਂ ਬਣਿਆ ਯੰਤਰ ਬਿਨਾਂ ਕਮਾਈ ਕੀਤੇ ਬੋਲਦਾ ਹੈ, ਇਹ ਦੂਜਿਆਂ ਦੇ ਪੋਰ ਸਮਾਨ ਹੁੰਦੀ ਹੈ, ਜਿਵੇਂ ਪੋਰ ਵਿਚੋਂ ਉਪਰੋਂ ਦਾਣੇ ਪੈਂਦੇ ਰਹਿੰਦੇ ਹਨ ਤੇ ਹੇਠੋਂ ਨਿਕਲਦੇ ਰਹਿੰਦੇ ਹਨ। ਉਹ ਸੁੱਕੇ ਦਾ ਸੁਕਾ ਰਹਿ ਜਾਂਦਾ ਹੈ, ਉਸ ਨੂੰ ਕੁਝ ਵੀ ਹਾਸਲ ਨਹੀਂ ਹੋਇਆ ਕਰਦਾ ਜਿਸ ਦੇ ਅੰਦਰ ਸਾਸ਼ਤਰ ਵਾਸ਼ਨਾ ਹੁੰਦੀ ਹੈ। ਚੌਥੀ ਵਾਸ਼ਨਾ ਅਨੁਸ਼ਠਾਨ ਵਾਸ਼ਨਾ ਹੁੰਦੀ ਹੈ। ਇਸ ਵਿਚ ਇਹ ਭਾਵਨਾ ਪ੍ਰਧਾਨ ਹੋਇਆ ਕਰਦੀ ਹੈ ਕਿ ਮੈਂ ਚਿਲ੍ਹਾ ਕੱਟਾਂ ਤੇ ਸ਼ਬਦ ਦਾ ਜਾਂ ਕਿਸੇ ਮੰਤਰ ਦਾ ਜਾਪ ਕਰਾਂ ਤੇ ਮੇਰੇ ਅੰਦਰ ਸਿਧੀ ਆ ਜਾਵੇ ਤੇ ਲੋਕ ਮੇਰੀ ਮਹਿਮਾ ਕਰਨ ਕਿ ਬਾਬਾ ਜੀ ਬਚਨ ਕਰ ਦਿਓ ਤੇ ਮੈਂ ਬਚਨ ਕਰੀ ਜਾਵਾਂ। ਪੰਜਵੀਂ ਵਾਸ਼ਨਾ ਅਨਾਤਮ ਵਾਸ਼ਨਾ ਹੁੰਦੀ ਹੈ। ਸੰਸਾਰ ਦੀ ਵਾਸ਼ਨਾ ਕਰਨੀ, **ਵਾਹਿਗੁਰੂ ਦੀ ਪ੍ਰਾਪਤੀ ਤੋਂ ਬਗੈਰ ਬਾਕੀ ਸਾਰੀਆਂ ਵਾਸ਼ਨਾਵਾਂ ਕਰਨੀਆਂ, ਇਹ ਮਨ ਨੂੰ ਟਿਕਾਉ ਵਿਚ ਨਹੀਂ ਲਿਆ ਸਕਦੀਆਂ**

**ਅਤੇ ਬਿਰਤੀ ਟਿਕਾਉਣ ਦਾ ਤਰੀਕਾ ਕੇਵਲ ਤੱਤ ਗਿਆਨ, ਮਨੋ ਨਾਸ਼, ਵਾਸ਼ਨਾ ਖ੍ਹੈ ਇਹ ਤਿੰਨ ਚੀਜ਼ਾਂ ਤੋਂ ਪ੍ਰਾਪਤ ਹੁੰਦਾ ਹੈ। ਤੱਤ ਗਿਆਨ ਉਹ ਹੈ ਕਿ ਜਿਵੇਂ ਹੈ, ਵਾਹਿਗੁਰੂ ਨੂੰ ਉਵੇਂ ਜਿਵੇਂ ਦੇਖਣਾ। ਮਨੋਨਾਸ਼ ਤਾਂ ਹੀ ਹੁੰਦਾ ਹੈ ਜਦੋਂ ਪੰਜ ਵਿਸ਼ਿਆਂ - ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਚੋਂ ਆਪਣੇ ਮਨ ਨੂੰ ਨਿਰਲੇਪ ਕਰ ਲਿਆ ਜਾਵੇ - ਪੰਜ ਕਿਸਮ ਦੀਆਂ ਬਿਰਤੀਆਂ ਹੁੰਦੀਆਂ ਹਨ, ਪੰਜ ਬਿਰਤੀਆਂ ਤੋਂ ਨਿਰਲੇਪ ਕਰ ਲੈਣਾ- ਪਰਮਾਣ ਬਿਰਤੀ, ਵਿਪਰਜੈ ਬਿਰਤੀ, ਨਿੰਦਰਾ ਬਿਰਤੀ, ਸਿਮਰਤੀ ਬਿਰਤੀ ਤੇ ਵਿਕਲਪ ਬਿਰਤੀ। ਇਨ੍ਹਾਂ ਦੀਆਂ ਨਵਿਰਤੀਆਂ ਦਾ ਪਤਾ ਸੰਤਾਂ ਦੇ ਨਾਲ ਮਿਲ ਕੇ ਲੱਗ ਜਾਂਦਾ ਹੈ ਕਿ ਇਹ ਕਿਸ ਤਰ੍ਹਾਂ ਦੇ ਨਾਲ ਦੂਰ ਹੁੰਦੀਆਂ ਹਨ। ਜਦੋਂ ਇਹ ਚੀਜ਼ਾਂ ਦੂਰ ਹੋ ਜਾਣ, ਉਸ ਵੇਲੇ ਚਿਤ ਸ਼ਾਂਤ ਹੋ ਜਾਂਦਾ ਹੈ।**

ਇਨ੍ਹਾਂ ਸਾਰੀਆਂ ਨੂੰ ਪਾਰ ਕਰਕੇ ਫੇਰ ਚੌਥੀ ਚਿਤ ਦੀ ਬਿਰਤੀ ਇਕਾਗਰਤਾ ਪ੍ਰਾਪਤ ਹੋ ਜਾਂਦੀ ਹੈ। ਇਹ ਪ੍ਰਾਪਤ ਹੋਣ ਦੇ ਨਾਲ ਫੇਰ ਮਨ ਟਿਕਦਾ ਹੈ ਤੇ ਪ੍ਰਮੇਸ਼ਰ ਵੱਲ ਨੂੰ ਤਰੱਕੀ ਕਰਨ ਲੱਗ ਜਾਂਦਾ ਹੈ, ਉਸ ਤੋਂ ਪਹਿਲਾਂ ਤਾਂ ਕੇਵਲ ਆਲੇ ਦੁਆਲੇ ਗੇੜੇ ਕੱਢਦਾ ਰਹਿੰਦਾ ਹੈ।

ਸੋ ਭਗਤ ਬੇਣੀ ਜੀ ਇਕ ਮਨ ਹੋ ਕੇ ਪ੍ਰਮੇਸ਼ਰ ਦੀ ਅਰਾਧਨਾ ਕਰਦੇ ਹਨ-

***ਵਡਾ ਸਾਂਗੁ ਵਰਤਦਾ ਓਹੁ ਇਕ ਮਨਿ ਪਰਮੇਸਰੁ ਧਿਆਵੈ॥***
***ਭਾਈ ਗੁਰਦਾਸ ਜੀ ਵਾਰ 10/14***

ਇਕ ਮਨ ਹੋਣਾ ਹੀ ਬਹੁਤ ਔਖਾ ਹੈ ਕਿਉਂਕਿ ਜਿੰਨਾਂ ਚਿਰ ਤੱਕ ਅੰਤਸ਼ਕਰਨ ਵਿਚ ਮੈਲ ਹੈ ਓਨੀਂ ਦੇਰ ਤਕ ਚਿਤ ਇਕਾਗਰ ਨਹੀਂ ਹੋ ਸਕਿਆ ਕਰਦਾ। **ਚਿਤ ਦੀ ਇਕਾਗਰਤਾ ਦਾ ਫਲ ਗਿਆਨ ਹੁੰਦਾ ਹੈ, ਆਤਮ ਸਰੂਪ ਦੇ ਦਰਸ਼ਨ ਹੁੰਦੇ ਹਨ। ਜਦ ਤਕ ਚਿਤ ਇਕਾਗਰ ਨਹੀਂ ਹੁੰਦਾ ਭਜਨ ਨਹੀਂ ਹੋਇਆ ਕਰਦਾ।** ਇਸ ਤਰ੍ਹਾਂ ਦੇ ਨਾਲ ਉਹ ਇਕ ਚਿਤ ਹੋ ਕੇ ਭਜਨ ਕਰਦਾ ਹੈ। ਇਕ ਦਿਨ ਵੱਡਾ ਸਾਂਗ ਵਰਤ ਗਿਆ। ਪ੍ਰਮੇਸ਼ਰ ਰੂਪ ਰੰਗ ਰੇਖ ਭੇਖ ਤੋਂ ਨਿਆਰਾ ਹੈ। ਕਈਆਂ ਨੂੰ ਇਹ ਵਹਿਮ ਹੋ ਜਾਂਦਾ ਹੈ ਕਿ ਜਿਸ ਦਾ ਕੋਈ ਰੂਪ ਨਹੀਂ, ਰੰਗ ਨਹੀਂ, ਚੱਕਰ ਨਹੀਂ, ਚਿਹਨ ਨਹੀਂ, ਜਾਤ, ਪਾਤ ਅਤੇ ਕੋਈ ਵਰਨ ਨਹੀਂ ਹੈ, ਉਹ ਚੀਜ਼ ਕੀ ਹੋਈ? ਇਹ ਤਾਂ ਅਣਹੋਂਦ ਹੋਈ, ਇਹ ਤਾਂ ਸੁੰਨ (zero) ਦੀਆਂ ਗੱਲਾਂ ਹਨ। ਇਥੋਂ ਤੋਂ ਲੈ ਕੇ ਚੰਡੀਗੜ੍ਹ ਤੱਕ ਅੱਖਰ ਬਾਰ-ਬਾਰ ਲਿਖਦੇ ਚਲੇ ਜਾਓ, ਫੇਰ ਉਸ ਨੂੰ ਸਿਫਰ (zero) ਦੇ ਨਾਲ ਗੁਣਾਂ ਕਰ ਦਿਓ, ਸਭ ਨੂੰ ਜ਼ੀਰੋ ਬਣਾ ਦੇਵੇਗੀ। ਇਥੋਂ ਤੱਕ ਕਿ ਕਲਕਤੇ ਤੱਕ ਰਕਮ ਲਿਖ ਦਿਓ, ਜ਼ੀਰੋ ਨਾਲ ਗੁਣਾ ਕਰੋ, ਸਾਰਿਆਂ ਨੂੰ ਜ਼ੀਰੋ ਬਣਾ ਦੇਵੇਗੀ। ਸੋ ਜਿਹੜਾ ਨਿਰਾਕਾਰ ਪ੍ਰਮੇਸ਼ਰ ਹੈ ਉਹ ਜ਼ੀਰੋ ਹੈ। ਉਹ ਸਾਰੀ ਸ੍ਰਿਸ਼ਟੀ ਨੂੰ ਜ਼ੀਰੋ ਬਣਾ ਦਿੰਦਾ ਹੈ, ਜਦੋਂ ਉਸ ਦਾ ਫੁਰਨਾ ਜਾਗਦਾ ਹੈ।

***ਜਬ ਉਦਕਰਖ ਕਰਾ ਕਰਤਾਰਾ॥***
***ਪ੍ਰਜਾ ਧਰਤ ਤਬ ਦੇਹ ਅਪਾਰਾ॥***
***(ਕਬਯੋ ਬਾਚ ਬੇਨਤੀ ਚੌਪਈ)***

ਸਭ ਚੀਜ਼ ਨੂੰ ਜ਼ੀਰੋ ਬਣਾ ਦਿਤਾ। ਸੋ ਉਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਜਿਸ ਨੂੰ ਗਿਆਨ ਦੀ ਅਵਸਥਾ ਕਹਿੰਦੇ ਹਨ, ਉਹ ਉਸ ਵੇਲੇ ਹੁੰਦੀ ਹੈ ਜਿਸ ਵੇਲੇ ਆਦਮੀ ਦਾ ਚਿਤ ਇਕਾਗਰ ਹੁੰਦਾ ਹੈ।

ਪੰਜਵੀ ਬਿਰਤੀ ਹੁੰਦੀ ਹੈ, ਜਿਸ ਨੂੰ ਨਿਰੁੱਧ ਅਵਸਥਾ ਆਖਦੇ ਹਨ। ਨਿਰੁੱਧ ਅਵਸਥਾ ਦੇ ਵਿਚ ਕੋਈ ਫੁਰਨਾ ਨਹੀਂ ਜਾਗਦਾ ਕਿਉਂਕਿ ਫੁਰਨੇ ਖਤਮ ਹੋ ਜਾਂਦੇ ਹਨ।

***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥***
***ਪੰਨਾ - 1369***

ਆਪਣਾ ਸਰੂਪ ਪੰਜਵੀਂ ਭੂਮਿਕਾ ਵਿਚ ਚਲਿਆ ਜਾਂਦਾ ਹੈ। ਇਸ ਭੂਮਿਕਾ ਵਿਚ ਸਾਰੇ ਫੁਰਨੇ ਖਤਮ ਹੋ ਜਾਂਦੇ ਹਨ ਤੇ ਲੈਅ ਅਵਸਥਾ ਵਿਚ ਪਹੁੰਚ ਜਾਇਆ ਕਰਦਾ ਹੈ। ਇਸ ਤਰੀਕੇ ਨਾਲ ਉਹ ਭਜਨ ਕਰਦਾ ਹੈ ਤੇ ਭਜਨ ਕਰਨ ਦੇ ਨਾਲ ਸਾਂਗ ਕੀ ਵਰਤਿਆ ਕਿ ਪ੍ਰਮੇਸ਼ਰ ਨੇ ਰਾਜੇ ਦਾ ਰੂਪ ਧਾਰ ਲਿਆ ਤੇ ਨਾਲ ਗੱਡੇ ਤੇ ਰਾਸ਼ਨ ਲੱਦ ਲਿਆ। ਕਪੜੇ, ਗਹਿਣੇ, ਆਦਿ ਅਣਗਿਣਤ ਪਦਾਰਥ ਲੈ ਲਏ ਜਿਹੜੇ ਗਿਣੇ ਨਹੀਂ ਜਾ ਸਕਦੇ।

***ਪੈਜ ਸਵਾਰੈ ਭਗਤ ਦੀ ਰਾਜਾ ਹੋਇਕੈ ਘਰਿ ਚਲਿ ਆਵੈ॥***
***ਭਾਈ ਗੁਰਦਾਸ ਜੀ ਵਾਰ 10/14***

ਨਿਰਾਕਾਰ ਪ੍ਰਮੇਸ਼ਰ ਜਿਹੜਾ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ ਉਸਨੇ ਰਾਜੇ ਦਾ ਰੂਪ ਧਾਰ ਲਿਆ ਕਿਉਂਕਿ ਉਸ ਦਾ ਭਗਤ ਸਮਾਧੀ ਵਿਚ ਬੈਠਾ ਹੈ। ਸਮਾਧੀ ਚਾਰ ਕਿਸਮ ਦੀ ਹੁੰਦੀ ਹੈ। ਦੋ ਕਿਸਮ ਦੀ ਵਿਕਲਪ ਹੁੰਦੀ ਹੈ ਅਤੇ ਦੋ ਕਿਸਮ ਦੀ ਨਿਰਵਿਕਲਪ ਹੁੰਦੀ ਹੈ। ਪੰਜਵੀਂ ਸਮਾਧੀ ਉਹ ਹੁੰਦੀ ਹੈ ਜਿਹੜੀ ਅੱਖਾਂ ਖੋਲ੍ਹ ਕੇ ਲੱਗ ਜਾਂਦੀ ਹੈ, ਉਸ ਨੂੰ ਸਹਿਜ ਸਮਾਧ ਕਹਿੰਦੇ ਹਨ।

***ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥***
***ਪੰਨਾ - 106***

ਜਿਸ ਦੀ ਸਹਿਜ ਸਮਾਧ ਲਗ ਜਾਵੇ, ਉਸ ਦੇ ਰਸ ਨੂੰ ਉਹ ਹੀ ਜਾਣ ਸਕਦਾ ਹੈ। ਸਹਿਜ ਸਮਾਧ ਦੇ ਵਿਚ ਬੇਣੀ ਲੀਨ ਹੋਇਆ ਬੈਠਾ ਹੈ।

***ਧਾਰਨਾ - ਸਹਿਜ ਸਮਾਧ ਲਗੀ ਲਿਵ ਅੰਤਰ,***
***ਸੋ ਰਸ ਸੋਈ ਜਾਣੈ ਜੀ -2, 2.***
***ਸੋ ਰਸ ਸੋਈ ਜਾਣੈ, ਸੋ ਰਸ ਸੋਈ ਜਾਣੈ -2 ,2.***
***ਸਹਿਜ ਸਮਾਧ ਲਗੀ ਲਿਵ ਅੰਤਰ, ...-2, 2.***

ਪੰਜਵੀਂ ਸਮਾਧੀ ਜਿਹੜੀ ਸਭ ਤੋਂ ਉਚੀ (supreme) ਹੁੰਦੀ ਹੈ, ਉਸ ਨੂੰ ਅਭੇਦ ਰੂਪੀ ਸਮਾਧੀ ਆਖਦੇ ਹਨ। ਸਹਿਜ ਸਮਾਧ ਦੇ ਅੰਦਰ ਪ੍ਰਮੇਸ਼ਰ ਦਾ ਹੀ ਰੂਪ ਬਣਿਆ ਹੋਇਆ, ਜਿਧਰ ਦੇਖਦਾ ਹੈ ਉਧਰ ਇਕੋ ਹੀ ਨਜ਼ਰ ਆ ਰਿਹਾ ਹੈ, ਦੂਸਰਾ ਨਜ਼ਰ ਨਹੀਂ ਆਉਂਦਾ; ਐਸੀ ਸਮਾਧੀ ਵਿਚ ਬੈਠੇ ਹਨ। ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਪ੍ਰਮੇਸ਼ਰ, ਜਿਸ ਨੇ ਕਿਤੋਂ ਆਉਣਾ ਨਹੀਂ, ਕਿਤੇ ਜਾਣਾ ਨਹੀਂ, ਨਾਲ ਹੀ ਬੈਠਾ ਹੈ, ਉਸ ਨੇ ਕੌਤਕ ਰਚ ਦਿਤਾ -

***ਪੈਜ ਸਵਾਰੈ ਭਗਤ ਦੀ ਰਾਜਾ ਹੋਇਕੈ ਘਰਿ ਚਲਿ ਆਵੈ॥***
***ਭਾਈ ਗੁਰਦਾਸ ਜੀ ਵਾਰ 10/14***

ਰਾਜੇ ਦਾ ਰੂਪ ਧਾਰ ਲਿਆ, ਗੱਡੇ ਵਿਚ ਸਮਾਨ ਭਰ ਲਿਆ ਤੇ ਆ ਕੇ ਕਹਿਣ ਲੱਗਿਆ ਕਿ ਬੇਣੀ ਦਾ ਘਰ ਕਿਹੜਾ ਹੈ? ਬੇਣੀ ਦੀ ਮਾਤਾ ਬਾਹਰ ਨਿਕਲੀ, ਕਹਿਣ ਲਗੀ ਕਿ ਇਹੀ ਬੇਣੀ ਦਾ ਘਰ ਹੈ ਜਿਹਦੇ ਸਾਮ੍ਹਣੇ ਤੁਸੀਂ ਖੜ੍ਹੇ ਹੋ। ਕਹਿਣ ਲੱਗੇ, ਬੀਬੀ! ਰਾਜਿਆਂ ਦਾ ਜਿਹੜਾ ਵੱਡਾ ਮਹਾਰਾਜਾ ਹੈ, ਉਥੇ ਉਹ ਕਥਾ ਕਰਦਾ ਰਿਹਾ ਹੈ ਤੇ ਰੋਜ਼ ਉਸ ਦੇ ਦਰਬਾਰ ਵਿਚ ਪਹੁੰਚਦਾ ਹੈ। ਉਸ ਨੇ ਵੀ ਰਮਜ਼ ਮਾਰੀ ਕਿਉਂਕਿ ਸਾਰੇ ਰਾਜਿਆਂ ਦਾ ਵੱਡਾ ਰਾਜਾ ਤਾਂ ਅਕਾਲ ਪੁਰਖ ਹੈ, ਉਹਦੇ ਦਰਬਾਰ ਵਿਚ ਬਿਰਤੀ ਨਾਲ ਪਹੁੰਚਦਾ ਸੀ। ਬੀਬੀ ਨਾਲ ਉਹ ਝੂਠ ਤਾਂ ਨਹੀਂ ਸੀ ਬੋਲਦਾ ਕਿ ਰਾਜ ਦੁਆਰੇ ਜਾਂਦਾ ਹਾਂ। ਗੱਲ ਤਾਂ ਸੱਚੀ ਹੀ ਕਹਿੰਦਾ ਸੀ ਪਰ ਉਹ ਸਮਝਦੀ ਨਹੀਂ ਸੀ। ਕਹਿਣ ਲੱਗਿਆ ਕਿ ਉਹ ਰਾਜੇ ਦੇ ਦਰਬਾਰ ਵਿਚ ਪਹੁੰਚਿਆ, ਕਥਾ ਦੇ ਪਹਿਲੇ ਭਾਗ ਦਾ ਭੋਗ ਪਿਆ ਤੇ ਆਹ ਭੇਟਾ ਚੜ੍ਹੀ ਸੀ, ਇਹ ਤੈਨੂੰ ਦੇਣ ਵਾਸਤੇ ਮੈਂ ਆਇਆ ਹਾਂ। ਇਹ ਸਾਰਾ ਸਮਾਨ ਤੁਸੀਂ ਅੰਦਰ ਰੱਖ ਕੇ ਸਾਂਭ ਲਵੋ।

***ਦੇਇ ਦਿਲਾਸਾ ਤੁਸਿਕੈ ਅਨਗਣਤੀ ਖਰਚੀ ਪਹੁਚਾਵੈ॥***
***ਭਾਈ ਗੁਰਦਾਸ ਜੀ ਵਾਰ 10/14***

ਬੇਅੰਤ ਵਸਤਾਂ ਉਸ ਦੇ ਘਰ ਪਹੁੰਚਾ ਦਿਤੀਆਂ। ਗਿਣਤੀ ਮਿਣਤੀ ਤੋਂ ਬਾਹਰ ਚੀਜ਼ਾਂ ਪਹੁੰਚਾ ਦਿਤੀਆਂ। ਬੀਬੀ ਹੈਰਾਨ ਹੋ ਰਹੀ ਹੈ, ਸੋਨੇ ਦੀਆਂ ਮੋਹਰਾਂ ਦੀਆਂ ਥੈਲੀਆਂ ਭਰੀਆਂ ਪਈਆਂ ਹਨ, ਗਹਿਣੇ ਪਏ ਹਨ, ਰਾਜਿਆਂ ਦੇ ਪਹਿਨਣ ਵਾਲੇ ਵਧੀਆ ਰੇਸ਼ਮੀ ਕਪੜੇ ਹਨ। ਅਲੌਕਿਕ ਚੀਜ਼ਾਂ ਦੇਖ ਕੇ ਪ੍ਰਸੰਨ ਹੋਈ ਜਾਂਦੀ ਹੈ। ਮਨ ਵਿਚ ਸੋਚਦੀ ਹੈ ਕਿ ਮੈਂ ਤਾਂ ਐਵੇਂ ਉਸ ਨੂੰ ਬੁਰਾ ਭਲਾ ਕਹਿੰਦੀ ਸੀ। ਵਿਚਾਰੇ ਨੂੰ ਦੁਖੀ ਕਰਦੀ ਸੀ, ਪਰ ਹੈ ਚੰਗਾ, ਮੇਰੇ ਦੁਖੀ ਕਰੇ ਤੋਂ ਦੁਖੀ ਨਹੀਂ ਸੀ ਹੁੰਦਾ। ਹੁਣ ਪਛਤਾਵਾ ਕਰਦੀ ਹੈ ਕਿ ਇਹੋ ਜਿਹੇ ਰਾਜੇ ਦੇ ਕਥਾ ਕਰਦਾ ਸੀ, ਮੈਨੂੰ ਤਾਂ ਚੰਗੀ ਤਰ੍ਹਾਂ ਤੋਰਨਾ ਚਾਹੀਦਾ ਸੀ ਪਰ ਮੈਂ ਤਾਂ ਹਰ ਰੋਜ ਰਾਜ ਦਰਬਾਰ ਜਾਣ ਸਮੇਂ ਨਿਰਾਦਰ ਕਰਕੇ ਤੋਰਦੀ ਸੀ ਕਿ ਅੱਜ ਖਾਲੀ ਹੱਥ ਨਾ ਆਈਂ, ਕੁਝ ਲੈ ਕੇ ਆਈਂ। ਜੇ ਮੈਨੂੰ ਪਤਾ ਹੁੰਦਾ ਕਿ ਰਾਜਾ ਇਹੋ ਜਿਹਾ ਹੈ ਤਾਂ ਮੈਂ ਉਸ ਨੂੰ ਕਿਉਂ ਮਾੜਾ ਕਹਿੰਦੀ। ਸਾਧ ਸੰਗਤ ਜੀ! ਇਸਤਰੀ ਮਾਇਆ ਰੂਪ ਹੁੰਦੀ ਹੈ, ਪ੍ਰਮੇਸ਼ਰ ਦੇ ਨਾਲ ਬਹੁਤ ਵਾਰੀ ਲੜ ਪਿਆ ਕਰਦੀ ਹੈ।

ਭਗਤ ਤ੍ਰਿਲੋਚਨ ਦਾ ਜਿਸ ਵੇਲੇ ਨੌਕਰ ਛੱਡ ਕੇ ਚਲਿਆ ਗਿਆ ਉਸ ਵੇਲੇ ਉਸ ਦੀ ਘਰਵਾਲੀ ਬਹੁਤ ਨਰਾਜ਼ ਹੋਈ ਤੇ ਕਹਿੰਦੀ ਕਿ ਇਹ ਆਪ ਵੀ ਨਿਪੁੱਤਾ ਹੈ ਤੇ ਸਾਨੂੰ ਵੀ ਨਿਪੁੱਤੇ ਕਰ ਚਲਿਆ ਕਿਉਂਕਿ ਪ੍ਰਮੇਸ਼ਰ ਦਾ ਕਿਹੜਾ ਵਿਆਹ ਹੋਇਆ ਹੈ? ਇਹ ਸਾਨੂੰ ਵੀ ਕੁਝ ਨਹੀਂ ਦਿੰਦਾ, ਉਸੇ ਤਰ੍ਹਾਂ ਰੱਖਦਾ ਹੈ, ਇਕ ਨੌਕਰ ਆਇਆ ਉਹ ਵੀ ਇਸ ਨੇ ਭਜਾ ਦਿਤਾ। ਲੋਕਾਂ ਦੇ ਘਰ ਪੁੱਤਰਾਂ ਦੀਆਂ ਧਾੜਾਂ ਲਗੀਆਂ ਪਈਆਂ ਨੇ ਪਰ ਮਜ਼ਾਲ ਹੈ ਕਿ ਸਾਨੂੰ ਇਕ ਵੀ ਪੁਤਰ ਦੇ ਦੇਵੇ ਤਾਂ ਕਿ ਬੁਢਾਪੇ 'ਚ ਸਾਡੇ ਕੰਮ ਆ ਸਕੇ। ਤੇਰੀ ਭਗਤੀ ਕਿਸ ਕੰਮ ਦੀ ਹੈ? ਉਸ ਨੂੰ ਗੁੱਸੇ ਹੋਈ ਜਾਂਦੀ ਹੈ। ਤਰਲੋਚਨ ਭਗਤ ਜੀ ਕਹਿਣ ਲੱਗੇ, "ਕਿਉਂ ਗਲਤ ਗੱਲਾਂ ਕਰਦੀ ਹੈਂ, ਕਿਉਂ ਪ੍ਰਮੇਸ਼ਰ ਨੂੰ ਦੋਸ਼ ਦੇ ਰਹੀ ਹੈਂ? ਦੋਸ਼ ਤਾਂ ਤੇਰੇ ਕਰਮਾਂ ਦਾ ਹੈ –

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***
***ਪੰਨਾ – 433***

ਪ੍ਰਮੇਸ਼ਰ ਦੀ ਨਿੰਦਿਆ ਕਿਉਂ ਕਰ ਰਹੀ ਹੈਂ? ਨਰਾਇਣ ਦੀ ਨਿੰਦਿਆ ਨਹੀਂ ਕਰਨੀ ਚਾਹੀਦੀ। ਇਸ ਤਰ੍ਹਾਂ ਪੜ੍ਹ ਲਓ–

***ਧਾਰਨਾ – ਤੂੰ ਤਾਂ ਭੁਲ ਗਈ ਐਂ ਨਾਰ ਗਵਾਰੇ,***
***ਨਿੰਦਿਆ ਨਰਾਇਣ ਦੀ ਕਰੇਂ –2, 2.***
***ਮੇਰੇ ਪਿਆਰੇ, ਨਿੰਦਿਆ ਨਰਾਇਣ ਦੀ ਕਰੇਂ –2, 2.***
***ਤੂੰ ਤਾਂ ਭੁੱਲ ਗਈ ਐਂ,........– 2.***

***ਨਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥***
***ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥ ਪੰਨਾ – 695***

ਕਿਉਂ ਨਿੰਦਿਆ ਕਰੀ ਜਾਂਦੀ ਹੈਂ ਨਾਰਾਇਣ ਦੀ? ਇਹ ਤਾਂ ਸਾਡੇ ਕਰਮਾਂ ਦਾ ਫਲ ਸੀ। ਜਦੋਂ ਬੇਣੀ ਦੀ ਮਾਤਾ ਨੇ ਦੇਖਿਆ ਕਿ ਐਨਾ ਸਮਾਨ ਰਾਜੇ ਨੇ ਭੇਜਿਆ ਹੈ ਤਾਂ ਹੈਰਾਨ ਹੋ ਰਹੀ ਹੈ ਕਿ ਮੈਂ ਤਾਂ ਐਵੇਂ ਨਿੰਦਿਆ ਕਰਦੀ ਰਹੀ। ਕਹਿਣ ਲੱਗੀ, ਭਾਈ! ਤੁਹਾਡਾ ਰਾਜਾ ਤਾਂ ਬੜਾ ਚੰਗਾ ਹੈ। ਪਰ ਉਹ ਤਾਂ ਆਪ ਹੀ ਪ੍ਰਮੇਸ਼ਰ ਸਾਮ੍ਹਣੇ ਖੜ੍ਹਾ ਹੈ। ਕਹਿਣ ਲੱਗੇ ਕਿ ਬੀਬੀ! ਕੋਈ ਗੱਲ ਨਹੀਂ, ਥੋੜ੍ਹੀ ਦੇਰ ਲੱਗ ਗਈ, ਉਸ ਰਾਜੇ ਦੇ ਘਰ ਘਾਟਾ ਤਾਂ ਕੋਈ ਨਹੀਂ; ਜਿਹੜਾ ਕੋਈ ਮੰਗੇ, ਦੇ ਦਿੰਦਾ ਹੈ।

***ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥***
***ਪੰਨਾ – 714***

ਪਰ ਬੇਣੀ ਨੇ ਤਾਂ ਮੰਗਿਆ ਹੀ ਨਹੀਂ ਸੀ। ਉਹ ਕਹਿਣ ਲੱਗੀ ਫੇਰ ਇਹ ਕੀ ਗੱਲ, ਬਿਨਾਂ ਮੰਗੇ ਤੋਂ ਐਨਾ ਕਿਵੇਂ ਦੇ ਦਿਤਾ? ਕਹਿਣ ਲੱਗੇ, ਬੀਬੀ! ਉਹ ਅਣਮੰਗਿਆ ਦਾਨ ਦੇ ਦਿਆ ਕਰਦਾ ਹੈ। ਮੰਗਣ ਵਾਲਿਆਂ ਨੂੰ ਵੀ ਦਿੰਦਾ ਹੈ ਤੇ ਜਿਹੜੇ ਨਹੀਂ ਮੰਗਦੇ ਉਨ੍ਹਾਂ ਨੂੰ ਵੀ ਦਿੰਦਾ ਹੈ ਕਿਉਂਕਿ ਉਹ ਸਾਰੀ ਦੁਨੀਆਂ ਨੂੰ ਪਾਲਣ ਪੋਸਣ ਵਾਲਾ ਹੈ, ਸਾਰਿਆਂ ਦਾ ਧਿਆਨ ਰੱਖਦਾ ਹੈ।

***ਦੇਇ ਦਿਲਾਸਾ ਤੁਸਿਕੈ ਅਨਗਣਤੀ ਖਰਚੀ ਪਹੁਚਾਵੈ॥***
***ਭਾਈ ਗੁਰਦਾਸ ਜੀ ਵਾਰ 10/14***

ਮਾਤਾ ਪ੍ਰਸੰਨ ਹੋ ਗਈ ਤੇ ਅਸੀਸਾਂ ਦੇਣ ਲੱਗ ਪਈ ਕਿ ਐਸੇ ਰਾਜੇ ਦੀ ਉਮਰ ਵੱਡੀ ਹੋਵੇ। ਬੜਾ ਚੰਗਾ ਹੈ, ਮੈਂ ਤਾਂ ਐਵੇਂ ਉਸ ਦੀ ਨਿੰਦਿਆ ਕਰਦੀ ਰਹੀ। ਉਹ ਕਹਿਣ ਲੱਗਿਆ, ਚੰਗਾ ਬੀਬੀ ਹੁਣ ਮੈਂ ਬੇਣੀ ਕੋਲ ਚਲਿਆ ਹਾਂ। ਕਹਿਣ ਲਗੀ, ਉਸ ਨੂੰ ਕਹਿ ਦਿਓ, ਛੇਤੀਂ ਘਰ ਆ ਜਾਵੇ ਜੇ ਕਥਾ ਦਾ ਭੋਗ ਪੈ ਗਿਆ ਹੈ।

***ਓਥਹੁ ਆਇਆ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ॥***
***ਭਾਈ ਗੁਰਦਾਸ ਜੀ ਵਾਰ 10/14***

ਬੇਣੀ ਸਮਾਧੀ ਵਿਚ ਬੈਠਾ ਹੈ, ਪ੍ਰਭੂ ਨੇ ਉਸਦੀ ਧੇਅ ਨਾਲ ਇਕ ਰੂਪ ਹੋਈ ਬਿਰਤੀ ਅੰਦਰੋਂ ਖਿਚ ਲਈ। ਬੇਣੀ ਨੇ ਨੇਤਰ ਖੋਲ੍ਹੇ ਤਾਂ ਕੀ ਦੇਖਦਾ ਹੈ ਕਿ ਜਿਹੜਾ ਸਰੂਪ ਅੰਦਰ ਹੈ ਓਹੀ ਬਾਹਰ ਖੜ੍ਹਾ ਹੈ, ਉਸ ਨੂੰ ਪਿਆਰ ਨਾਲ ਦੇਖਦਾ ਹੈ। ਬੇਣੀ ਦੇ ਨੇਤਰਾਂ 'ਚੋਂ ਜਲ ਜਾ ਰਿਹਾ ਹੈ ਕਿ ਹੇ ਵਾਹਿਗੁਰੂ! ਤੁਸੀਂ ਆਪ ਆਏ, ਐਨੀ ਖੇਚਲ ਕੀਤੀ। ਰੱਬ ਤਾਂ ਸਾਰਿਆਂ ਦਾ ਹੈ, ਉਸ ਉਤੇ ਕਿਸੇ ਦਾ ਕਬਜ਼ਾ ਨਹੀਂ ਹੁੰਦਾ ਕਿ ਵਾਹਿਗੁਰੂ ਕੇਵਲ ਸਾਡਾ ਹੀ ਹੈ। ਸਾਰੇ ਸੰਸਾਰ ਵਿਚ ਜਿਥੇ ਵੀ ਕੋਈ ਸੱਚੇ ਹਿਰਦੇ ਦੇ ਨਾਲ, ਸੁੱਚਤਾ ਦੇ ਨਾਲ ਉਸ ਨੂੰ ਯਾਦ ਕਰਦਾ ਹੈ, ਉਹ ਨਹੀਂ ਦੇਖਦਾ ਕਿ ਇਹ ਸਿੱਖ ਹੈ, ਹਿੰਦੂ ਹੈ ਜਾਂ ਮੁਸਲਮਾਨ ਹੈ ਜਾਂ ਈਸਾਈ ਹੈ, ਜਾਂ ਕੁਝ ਹੋਰ ਹੈ, ਉਹ ਤਾਂ ਹਿਰਦੇ ਦੀ ਸਚਾਈ ਨੂੰ ਦੇਖਦਾ ਹੈ। ਜਿਥੇ ਵੀ ਹਿਰਦੇ ਦੀ ਸਚਾਈ ਹੈ, ਉਥੇ ਪਿਛੇ ਲੱਗਿਆ ਫਿਰਦਾ ਹੈ –

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥***
***ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥***
***ਪੰਨਾ – 1367***

ਕਹਿੰਦਾ, ਮੈਨੂੰ ਆਪਣੇ ਪਿਆਰਿਆਂ ਦੀ ਸੇਵਾ ਕਰਕੇ ਅਨੰਦ ਆਉਂਦਾ ਹੈ, ਉਹ ਮੇਰੀ ਸੇਵਾ ਕਰਦੇ ਹਨ ਤੇ ਮੇਰੀ ਵੀ ਡਿਊਟੀ ਹੈ ਕਿ ਮੈਂ ਉਨ੍ਹਾਂ ਦੀ ਸੇਵਾ ਕਰਾਂ। ਬੇਣੀ ਤੇ ਦਇਆਲ ਹੋ ਗਿਆ, ਪਿਆਰ ਉਪਜਾਉਂਦਾ ਹੈ, ਹੇਤ ਉਪਜਾਉਂਦਾ ਹੈ, ਪਿਆਰ ਦੇ ਨਾਲ ਹਿਰਦੇ ਅੰਦਰ ਦੋਵੇਂ ਇਕ ਮਿਕ ਹੋਏ ਬੈਠੇ ਹਨ।

***ਭਗਤ ਜਨਾਂ ਜੈਕਾਰੁ ਕਰਾਵੈ॥***
***ਭਾਈ ਗੁਰਦਾਸ ਜੀ ਵਾਰ 10/14***

ਭਗਤਾਂ ਦੀ ਜੈ ਜੈਕਾਰ ਕਰਵਾਉਂਦਾ ਹੈ ਕਿਉਂਕਿ ਜੁਗਾਂ-ਜੁਗਾਂਤਰਾਂ ਤੋਂ ਐਸਾ ਹੀ ਉਸ ਦਾ ਬਿਰਦ ਹੈ।

***ਧਾਰਨਾ – ਪੈਜ ਜੁਗੋ ਜੁਗ ਰੱਖਦਾ ਆਇਆ,***
***ਆਪਣਿਆਂ ਭਗਤਾਂ ਦੀ –2, 2.***

***ਹਰਿ ਜੁਗੁ ਜੁਗੁ ਭਗਤ ਉਪਾਇਆ***
***ਪੈਜ ਰਖਦਾ ਆਇਆ ਰਾਮ ਰਾਜੇ॥***
***ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥***
***ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥***
***ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥***
***ਪੰਨਾ – 451***

ਇਸ ਤਰ੍ਹਾਂ ਬੇਨਤੀ ਕੀਤੀ ਸੀ ਕਿ ਵਾਹਿਗੁਰੂ ਜੀ ਦਾ ਨਾਮ ਜਿਥੇ ਅਮੁਲਾ ਹੈ, ਉਥੇ ਵਾਹਿਗੁਰੂ ਜ਼ੀਰੋ ਨਹੀਂ ਹੈ, ਸੁੰਨ ਮੁੰਨ ਨਹੀਂ ਹੈ। ਬੜਾ ਭਾਰਾ ਭੁਲੇਖਾ ਪੈ ਜਾਂਦਾ ਹੈ ਕਿ ਉਸ ਦਾ ਚੱਕਰ, ਚਿਹਨ, ਰੂਪ, ਰੰਗ, ਜਾਤ-ਪਾਤ ਨਹੀਂ ਹੈ। ਸਾਧ ਸੰਗਤ ਜੀ! ਜਿੰਨਾਂ ਕੁਝ ਨਜ਼ਰ ਆ ਰਿਹਾ ਹੈ, ਸਭ ਕੁਝ ਓਹੀ ਹੈ। ਉਸ ਦਾ ਸਰਗੁਣ ਸਰੂਪ ਜੇ ਦੇਖਣਾ ਹੈ ਤਾਂ ਸੰਸਾਰ ਨੂੰ ਦੇਖ ਲਵੋ। ਨਿਰਗੁਣ ਦੇਖਣਾ ਹੈ ਤਾਂ, ਮਿਹਨਤ ਕਰ ਲਵੋ, ਹਰ ਥਾਂ ਦੇ ਉਤੇ ਨਜ਼ਰ ਆ ਜਾਵੇਗਾ ਤੇ ਹਿਰਦੇ ਵਿਚ ਪ੍ਰਗਟ ਹੋ ਜਾਵੇਗਾ। ਇਸ ਕਰਕੇ ਬੇਨਤੀ ਕੀਤੀ ਸੀ, ਸਾਰੇ ਪ੍ਰੇਮ ਨਾਲ ਬੋਲਿਓ!

***ਧਾਰਨਾ – ਤੂੰ ਪਰਬਤ ਮੇਰਾ ਓਲ੍ਹਾ ਜੀ,***
***ਵਾਰੀ ਵੰਞਾ ਘੋਲੀ ਵੰਞਾ –2, 2.***
***ਵਾਰੀ ਵੰਞਾ ਘੋਲੀ ਵੰਞਾ –2, 2.***
***ਤੂੰ ਪਰਬਤ ਮੇਰਾ ਓਲ੍ਹਾ ਜੀ, ....–2, 2.***

ਓਲ੍ਹਾ ਵੀ ਪਰਬਤ ਵਰਗਾ ਹੈ ਕਿ ਨਾ ਹਵਾ ਨਾਲ ਉਡੇ, ਨਾ ਚੁਕਿਆ ਜਾਵੇ। ਐਸਾ ਓਲ੍ਹਾ ਕੇਵਲ ਵਾਹਿਗੁਰੂ ਹੈ। ਜਦੋਂ ਮਨ ਵਿਚ ਉਸਦਾ ਵਿਸ਼ਵਾਸ਼ ਆ ਜਾਂਦੈ ਫੇਰ ਉਹਦੇ ਨਾਲ ਨੇੜਤਾ ਪੈਦਾ ਹੁੰਦੀ ਹੈ। ਨਾਮ ਦੇ ਜਪਣ ਨਾਲ ਫਿਰ ਅਨੰਦ ਆਉਂਦਾ ਹੈ, ਰਸ ਆਉਂਦਾ ਹੈ ਕਿਉਂਕਿ ਐਵੇਂ ਨਿਰਾਰਥਕ ਨਾਮ ਨਹੀਂ ਜਪ ਹੁੰਦਾ, ਸਾਮ੍ਹਣੇ ਕੁਝ ਨਾ ਹੋਵੇ ਤੇ ਸੰਸਾ ਪੈ ਜਾਂਦਾ ਹੈ। **ਆਦਮੀ ਦੇ ਅੰਦਰ ਤਿੰਨ ਦੋਸ਼ ਹਨ – ਅਸ਼ਰਧਾ, ਸੰਸਾ ਤੇ ਅਗਿਆਨਤਾ। ਇਨ੍ਹਾਂ ਤਿੰਨਾਂ ਦੋਸ਼ਾਂ ਨਾਲ ਸਾਰਾ ਸੰਸਾਰ ਦੁਖੀ ਹੈ। ਇਹ ਦੋਸ਼ ਦੂਰ ਕਰ ਦਿਓ, ਸੁਖ ਤਾਂ ਸਾਡੇ ਨਾਲ ਹੀ ਪਿਆ ਹੈ। ਵਾਹਿਗੁਰੂ ਆਪ ਹੀ ਸੁਖ ਸਰੂਪ ਹੈ ਤੇ ਸੁਖਾਂ ਦਾ ਸਮੁੰਦਰ ਹੈ। ਜਿਹੜਾ ਵਿਸ਼ੇ ਅਨੰਦ ਹੈ ਇਸ ਵਿਚੋਂ ਬਿਰਤੀ ਕੱਢ ਲਵੋ, ਇਹ ਕਿਰਨ ਹੈ, ਸੂਰਜ ਵਿਚ ਤਾਂ ਅਰਬਾਂ ਦੀ ਗਿਣਤੀ ਵਿਚ ਕਿਰਨਾਂ ਹਨ।**

ਇਸ ਕਰਕੇ ਜੋ ਢਾਈ ਤਿੰਨ ਘੰਟੇ ਵਿਚਾਰ ਕੀਤੀ ਹੈ, ਇਸ ਨੂੰ ਅੰਤਰੰਗ ਲਿਜਾ ਕੇ ਸੋਚੋ, ਧਿਆਨ ਦੇਵੋ ਤਾਂ ਤਰੱਕੀ ਹੋਵੇਗੀ। ਸੋ ਕਈ ਹਫਤਿਆਂ ਤੋਂ ਇਹ ਪ੍ਰਸੰਗ ਚਲ ਰਿਹਾ ਹੈ ਕਿ ਇਕ ਭਾਈ ਚੰਦਾ ਸਿੰਘ ਨਾਮ ਦਾ ਸਿੰਘ, ਬਾਬਾ ਸਾਹਿਬ ਸਿੰਘ ਜੀ ਪਾਸ ਆਉਂਦਾ ਹੈ ਤੇ ਉਸ ਨੂੰ ਬਾਬਾ ਜੀ ਸਮਝਾਉਂਦੇ ਹਨ ਕਿ ਪ੍ਰੇਮੀਆਂ! ਇਸੇ ਜਨਮ ਵਿਚ ਪ੍ਰਮੇਸ਼ਰ ਦੀ ਪ੍ਰਾਪਤੀ ਹੋ ਜਾਵੇ ਤਾਂ ਹੀ ਜੀਵਨ ਸਫਲ ਹੈ। ਇਸ ਕਰਕੇ ਤੈਨੂੰ ਸਮਝਾ ਰਹੇ ਹਾਂ ਕਿਉਂਕਿ ਤੇਰੇ ਮਨ ਵਿਚ ਜਗਿਆਸਾ ਹੈ, ਤੂੰ ਇਸ ਜਨਮ ਵਿਚ ਹੀ ਪ੍ਰਭੂ ਦੀ ਪ੍ਰਾਪਤੀ ਕਰਨੀ ਚਾਹੁੰਦਾ ਹੈਂ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਸਾਰੇ ਅਨੰਦ ਸਾਹਿਬ 'ਚ ਬੋਲੋ ਤੇ ਫੇਰ ਗੁਰੂ ਸਤੋਤਰ ਵਿਚ ਬੋਲੋ।

***'ਚਲਦਾ'***

LLLLLL

# ਰੰਗਲੇ ਸੱਜਣ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਭੂਰੀ ਵਾਲੇ ਸੰਤ ਭਾਈ ਗੁਰਮੁਖ ਪਿਆਰੇ

## ਸਿਰੀ ਮਾਨ ਭਾਈ ਅਰਜਨ ਸਿੰਘ ਜੀ ਪੰਜੋਖਰਾ ਨਿਵਾਸੀ

ਅੰਬਾਲਾ ਛਾਉਣੀ ਵਿਖੇ ਆਤਮ-ਅਨੰਦਾਂ ਨਾਲ ਗਦ ਗਦ ਹੋਈਆਂ ਰੂਹਾਂ ਜੁੜੀਆਂ ਹਨ। ਬੜੇ ਅਖੰਡਪਾਠ ਸਮਾਗਮ ਅਤੇ ਅਖੰਡ ਕੀਰਤਨ ਬੜੇ ਚੜ੍ਹਦੇ ਰੰਗਾਂ ਵਿਚ ਹੋਏ। ਸਿਰੀ ਬਾਬੂ ਮੱਲ ਸਿੰਘ ਜੀ ਓਦੋਂ 36 ਨੰਬਰ ਰਸਾਲੇ ਵਿਚ ਅੰਬਾਲਾ ਛਾਉਣੀ ਵਿਖੇ ਹੀ ਅਭਿਆਸ-ਆਤਮੀ-ਜੋਤਾਂ ਜਗਾ ਰਹੇ ਸਨ। ਸਿਰੀ ਭਾਈ ਸਿਦਕ-ਪੁੰਜ ਪਿਆਰੇ ਪਿਆਰਾ ਸਿੰਘ ਜੀ ਭੀ ਓਦੋਂ ਏਸੇ ਛਾਉਣੀ ਵਿਚ ਕਿਸੇ ਪਲਟਨ ਰਸਾਲੇ ਦੇ ਮਿਲਟਰੀ-ਮਾਸਟਰ ਹੋ ਕੇ ਪ੍ਰਮਾਰਥੀ ਰੰਗਾਂ ਵਿਚ ਖੇਡ ਰਹੇ ਸਨ। ਇਨ੍ਹਾਂ ਦੋਹਾਂ ਵੀਰਾਂ ਦੀ ਖਿੱਚ ਨਾਲ ਖਿਚਿਆ ਹੋਇਆ ਸਾਰਾ ਹੀ ਅਨਿੰਨ ਕੀਰਤਨੀ-ਰੂਹ-ਜੀਵਨੀ ਜਥਾ ਏਥੇ ਅੰਬਾਲਾ ਛਾਉਣੀ ਵਿਖੇ ਆ ਇਕੱਤਰ ਹੋਇਆ ਸੀ। ਏਸੇ ਇਕੱਤਰਤਾ ਦਾ ਕਾਰਨ ਕਿਸੇ ਹੋਰ ਜੀਵਨ ਵਿਚ ਸਪਸ਼ਟ ਵਰਨਣ ਕੀਤਾ ਜਾਵੇਗਾ।

ਓਦੋਂ ਅੰਬਾਲਾ ਛਾਉਣੀ ਵਿਚ ਸਿੱਖਾਂ ਦੀਆਂ ਰਸਾਲੇ-ਪਲਟਨਾਂ ਅਤੇ ਸਿੱਖਾਂ ਦੇ ਹੀ ਤੋਪਖਾਨੇ ਦੀਆਂ ਰਜਮੈਂਟਾਂ ਭਾਨੇ ਅੰਦਰ ਜੁੜੀਆਂ ਸਨ। ਹਰ ਇਕ ਰਜਮੈਂਟ ਰਸਾਲੇ ਦੇ ਗੁਰਦਵਾਰੇ ਵੱਖੋ ਵੱਖ ਸਨ। ਤੋਪਖਾਨੇ ਦਾ ਗੁਰਦਵਾਰਾ ਵਖਰਾ ਸੀ, ਇਨ੍ਹਾਂ ਸਾਰਿਆਂ ਗੁਰਦਵਾਰਿਆਂ ਵਿਚ ਇਸ ਸਮੇਂ ਜੱਥੇ ਦੇ ਅਥਾਹ ਅਖੰਡ ਕੀਰਤਨ ਤੇ ਅਖੰਡ ਪਾਠ ਹੋਏ। ਬੜੇ ਬੜੇ ਅਗੰਮੀ ਕੌਤਕ ਵਰਤੇ ਅਤੇ ਅਨੇਕਾਂ ਗੁਪਤ ਪਾਕ-ਦਾਮਨੀ ਰੂਹਾਂ ਪ੍ਰਗਟ ਹੋਈਆਂ, ਜੋ ਅੰਮ੍ਰਿਤ ਛਕ ਕੇ ਜਹਾਜ਼ੇ ਚੜ੍ਹੀਆਂ। ਭਾਈ ਅਰਜਨ ਸਿੰਘ ਜੀ ਭੀ ਓਦੋਂ 36 ਨੰਬਰ ਰਸਾਲੇ ਵਿਚ ਸਿਪਾਹੀ ਭਰਤੀ ਹੋਏ ਸਨ, ਅਜੇ ਚਿਹਰੇ ਤੇ ਦਾੜ੍ਹੀ ਫੁੱਟ ਹੀ ਰਹੀ ਸੀ। ਚਾਹੇ ਛੋਟੀ ਉਮਰਾ ਸੀ, ਪਰ ਬਿਰਹੋਂ ਪ੍ਰਮਾਰਥ ਦਾ ਬੜਾ ਹੀ ਡਾਢਾ ਵੈਰਾਗ ਲੱਗਾ ਹੋਇਆ ਸੀ। ਪਿਛਲੀਆਂ ਕਮਾਈਆਂ ਵਾਲੀ ਕੋਈ ਉਤਮ ਰੂਹ ਸੀ। ਪ੍ਰਮਾਰਥ ਦੀ ਲਿਲ੍ਹ ਅਤੇ ਦਰਸ਼ਨ ਦੀ ਸਿੱਕ ਐਸੀ ਡਾਢੀ ਲੱਗੀ ਹੋਈ ਸੀ ਕਿ ਨਿਸਦਿਨ ਨਿਰਬਾਣ ਅਨੰਦੀ ਜਥੇ ਦੇ ਆਲੇ ਦੁਆਲੇ ਵਿਲਕਦੇ ਅਤੇ ਵਿਲਲਾਂਦੇ ਹੀ ਫਿਰਦੇ ਸਨ। ਲੋਚਾ ਇਹ ਸੀ ਕਿ ਛੇਤੀਂ ਹੀ ਜਹਾਜ਼ੇ ਚੜ੍ਹ ਕੇ ਸਹਿਜ ਸੁਹਾਗ ਭਾਗ ਨੂੰ ਪ੍ਰਾਪਤ ਹੋਇਆ ਜਾਵੇ। ਬ੍ਰਿਹੀ ਭਾਈ ਅਰਜਨ ਸਿੰਘ ਜੀ ਦਾ ਬ੍ਰਿਹਾ ਤਾਂ ਬੜਾ ਕਮਾਲ ਦਾ ਸੀ, ਪ੍ਰੰਤੂ ਚੋਜ-ਅਡੰਬਰੀ-ਗੁਰਮੁਖ ਪਿਆਰੇ ਅਜੇ ਵੀਰ ਅਰਜਨ ਸਿੰਘ ਜੀ ਨੂੰ ਹੋਰ ਕਸੌਟੀ ਤੇ ਚਾੜ੍ਹਿਆ ਲੋੜਦੇ ਸਨ। ਉਨ੍ਹਾਂ ਦੇ ਬ੍ਰਿਹਾ ਵੈਰਾਗ ਨੂੰ ਪਕਾਉਣ ਲਈ ਹਰ ਸਮਾਗਮ ਤੇ ਅਗਲੇਰੀ ਤਰੀਕ ਪਾ ਦਿੰਦੇ ਸਨ। ਅੰਬਾਲਾ ਛਾਉਣੀ ਵਿਖੇ ਜਿਤਨੇ ਭੀ ਅਖੰਡ ਪਾਠ ਜਥੇ ਦੇ ਹੋਏ, ਇਹ ਪਿਆਰਾ ਅਰਜਨ ਸਿੰਘ ਹਰ ਸਮਾਗਮ ਤੇ ਤਿਆਰ-ਬਰ-ਤਿਆਰ ਸਜਣ ਲਈ ਪਰਤੱਖ ਸੇਵਾ ਕਮਾਉਂਦਾ ਰਿਹਾ। ਕੱਕਰ ਪੈਂਦੀਆਂ ਸਰਦੀਆਂ ਵਿਚ ਅਤੇ ਗਾਖੜੀ ਗਰੀਖਮ ਰੁੱਤ ਵਿਖੇ ਨੰਗੇ ਪੈਰੀਂ ਬਾਵਰਿਆਂ ਵਾਂਗੂੰ ਦੌੜਿਆਂ ਫਿਰਨਾ। 'ਪ੍ਰਭ ਮਿਲਬੇ ਕੀ ਚਾਹ' ਬਿਨਾਂ ਹੋਰ ਕੋਈ ਚਾਹ (ਖੁਸ਼ੀ) ਇਸ ਵੈਰਾਗੀਅੜੇ ਦੇ ਹਿਰਦੇ ਵਿਚ ਉਕਾ ਹੀ ਨਹੀਂ ਉਪਜਦੀ ਸੀ, ਅੱਖੀਆਂ ਵਿਚੋਂ ਨੀਰ ਵਹੈ ਵਹਿ ਚਲੈ ਅਤੇ ਕਦੇ ਠੱਲ੍ਹੇ ਹੀ ਨਾ। ਸੀਸ ਤਲੀ ਤੇ ਰੱਖ ਕੇ ਪ੍ਰੇਮ ਵਸਤੂ ਵਿਹਾਜਣ ਦੀ ਅਜਿਹੀ ਨਜ਼ੀਰ ਵਿਰਲੇ ਹੀ ਅੰਮ੍ਰਿਤ-ਅਭਿਲਾਖੀ-ਜਗਿਆਸੂ ਵਿਚ ਦੇਖੀ ਗਈ ਹੈ। ਤਨ ਮਨ ਧਨ ਵਾਰ ਕੇ ਸਰਬੰਸ ਅਤੇ ਸਾਰਾ ਐਸ਼ਵਰਜ ਨਸ਼ਾਬਰ ਕਰ ਦੇਣ ਦੀ ਇਥੇ ਕੋਈ ਢਿੱਲ ਨਹੀਂ ਸੀ, ਇਕ ਡਾਢੀ ਸੋਚ ਸੰਕੋਚ ਇਸ ਦੇ ਹਮਜੋਲੀਆਂ ਨੂੰ ਉਪਜਦੀ ਸੀ ਕਿ ਮਤੇ ਜਹਾਜ਼ੇ ਚੜ੍ਹ ਕੇ ਪ੍ਰਮਾਰਥ ਦੇ ਪਾਂਧੀ ਬਣਨ ਸਾਰ ਸੰਸਾਰ ਵਿਹਾਰ ਤਿਆਗ ਕੇ ਤੇ ਸਰਕਾਰੀ ਨੌਕਰੀ ਨੂੰ ਤਿਲਾਂਜਲੀ ਦੇ ਕੇ ਨਿਰੋਲ ਵਿਰੱਕਤੀ ਨਾ ਹੋ ਜਾਣ। ਭਲੀ ਭਾਂਤ ਗੁਰਮਤਿ ਦੀ ਗੁਰਮੁਖਤਾ ਨੂੰ ਸਮੁੱਚੀ ਰਹੁਰੀਤ ਬਾਰੰਬਾਰ ਇਸ ਵੀਰ ਬਾਂਕਰੇ ਨੂੰ ਦ੍ਰਿੜ੍ਹਾਈ ਗਈ। ਪਰੰਤੂ ਇਹ ਆਪਣੇ ਵਹਿਣ ਵਿਚ ਵਹੇ ਜਾਣ ਤੇ ਬੈਰਾਗ ਰੰਗਾਂ ਵਿਚ ਗਹੁ ਕਰ ਕੇ ਕੁਝ ਸੁਣਨ ਹੀ ਨਾ। ਰੁਚੀ ਅਰੁਚੀ ਦੀ ਖੋਜ ਤਾਂ ਪ੍ਰਗਟ ਪਹਾਰੇ ਹੀ ਜਾਪਦੀ ਸੀ। ਓੜਕ ਇਸ ਵੀਰ ਦੇ ਪ੍ਰਮਾਰਥੀ ਪ੍ਰਬਲ ਵੈਰਾਗ ਨੇ ਸਮੁੱਚੀ ਸੰਗਤ ਦੇ ਦਿਲ ਦ੍ਰਵੀਭੀਤ ਕਰ ਲਏ, ਡਾਢੀਆਂ ਸਿਫਾਰਸ਼ਾਂ ਜਹਾਜ਼ੇ ਚਾੜ੍ਹਨ ਦੀਆਂ ਹੋਈਆਂ। ਬਸ, ਉਹ ਸਮਾਂ ਆ ਹੀ ਗਿਆ ਕਿ ਅੰਮ੍ਰਿਤ ਛਕਣ ਦੀ ਮਨਜ਼ੂਰੀ ਪੰਜਾਂ ਪਿਆਰਿਆਂ ਦੀ ਦਰਗਾਹੇ ਪ੍ਰਵਾਨ ਹੋ ਗਈ। ਅੰਮ੍ਰਿਤ ਛਕਣ ਸਾਰ ਹੀ ਅਮਰ-ਆਤਮ-ਅਵਸਥਾ ਅਰੂੜ੍ਹ ਹੋ ਗਈ। ਸੁਰਤੀਆਂ ਬਿਰਤੀਆਂ ਜਾ ਗਗਨੰਤਰ ਚੜ੍ਹੀਆਂ। ਸੁਧੋਂ ਬੇਸੁੱਧ ਹੋਏ ਵੀਰ ਅਰਜਨ ਸਿੰਘ ਜੀ ਨੂੰ ਅੰਬਾਲੇ ਛਾਉਣੀ ਨਿਵਾਸੀ ਫੌਜੀ ਵੀਰਾਂ ਗੁਰਮੁਖ ਪਿਆਰਿਆਂ ਦੇ ਸਪੁਰਦ ਕਰ ਕੇ, ਚੁਪਾਤੇ ਹੀ ਅੰਮ੍ਰਿਤ ਜਾਗ ਲਾਉਣ ਵਾਲਾ ਜਥਾ ਵਿਦਾ ਹੋ ਕੇ ਚਲਿਆ ਗਿਆ।

## ਭਾਈ ਅਰਜਨ ਸਿੰਘ ਜੀ ਦੀ ਅਤੀਤ-ਵੈਰਾਗ-ਦਸ਼ਾ-

ਪਿਛੋਂ ਜੋ ਬਿਹਬਲਤਾ ਵੀਰ ਅਰਜਨ ਸਿੰਘ ਜੀ ਦੀ ਦਸ਼ਾ ਤੇ ਵਾਪਰੀ, ਉਸਦਾ ਵਰਨਣ ਕਰਨਾ ਬੜਾ ਹੀ ਅਸੰਭਵ ਹੈ। ਬਸ, ਅੰਮ੍ਰਿਤ ਛਕਣ ਪਿਛੋਂ ਥੋੜ੍ਹੇ ਦਿਨ ਨੌਕਰੀ ਕੀਤੀ ਹੋਣੀ ਹੈ, ਛੱਡ ਕੇ ਚਲੇ ਆਏ। ਸਿਰੀ ਬਾਬੂ ਮੱਲ ਸਿੰਘ ਅਤੇ ਪਿਆਰੇ ਪਿਆਰਾ ਸਿੰਘ ਜੀ ਵਰਗੇ ਸੱਜਣਾਂ ਨੇ ਬਹੁਤ ਸਮਝਾਇਆ, ਪਰ ਉਹ ਕਿਸੇ ਦੀ ਕਾਹਨੂੰ ਮੰਨਦੇ ਸਨ। ਵੀਰ ਅਰਜਨ ਸਿੰਘ ਜੀ ਦੀ ਸ਼ਾਦੀ ਪਹਿਲਾਂ ਹੋ ਚੁੱਕੀ ਸੀ, ਅੰਮ੍ਰਿਤ ਛਕਣ ਸਮੇਂ ਉਨ੍ਹਾਂ ਦੀ ਅਰਧੰਗੀ ਭੀ ਅੰਮ੍ਰਿਤ-ਦਾਤਿ ਭੁੰਚਣ ਵਿਚ ਸਾਂਝੀਵਾਲ ਹੋਈ। ਫੇਰੇ ਘੇਰੇ ਉਧੇੜ ਕੇ ਦੋਹਾਂ ਦਾ ਆਨੰਦ ਕਾਰਜ ਰਚਿਆ ਗਿਆ। ਪਰੰਤੂ ਜਨਮ ਤੋਂ ਹੀ ਬਾਲ-ਜਤੀ ਪਿਆਰੇ ਅਰਜਨ ਸਿੰਘ ਜੀ ਦੀ ਰੁਚੀ ਗ੍ਰਿਹਸਤ-ਆਸ਼ਰਮ ਵਿਚ ਪੈਣ ਤੋਂ ਡਾਢੀ ਉਪਰਾਮ ਸੀ। ਸਤਿਸੰਗ ਦੇ ਸਦੀਵੀ ਆਤਮ-ਰੰਗ ਮਾਨਣ ਲਈ ਦਿਨੇ ਰਾਤ ਉਤਾਵਲੇ ਰਹਿੰਦੇ ਸਨ। ਗੁਰਮਤਿ ਨਾਮ ਦਾ ਛਾਂਦਾ ਪ੍ਰਾਪਤ ਹੋਣ ਸਾਰ ਹੀ ਗੁੱਟ ਹੋ ਗਏ। ਜਿਥੇ ਗੁੱਟ ਹੋ ਕੇ ਬੈਠਣਾ, ਘੰਟਿਆਂ ਬੱਧੀ ਬੈਠੇ ਹੀ ਰਹਿਣਾ, ਹੋਰ ਕਿਸੇ ਕੰਮ ਕਾਜ ਦੀ ਸੁਧ ਬੁਧ ਹੀ ਨਾ ਰਹਿਣੀ।

ਅਚੱਲ ਸਮਾਧੀ ਇਸ ਗੁਰਮੁਖ ਨਵ-ਬਾਲੜੇ ਜਾਗਦੇ ਗ੍ਰਹਿਸਤ ਉਦਾਸੀ ਜੋਗੀ ਦੀ ਸਦਾ ਹੀ ਜੁੜੀ ਰਹਿਣੀ। ਕਈ ਕਈ ਹਫਤੇ ਉਦਿਆਨ ਬੀਆਬਾਨ ਬਨਖੰਡਾਂ ਵਿਚ ਗੁਰੂ ਘਰ ਦੇ ਲੰਗਰ ਲਈ ਲਕੜੀਆਂ ਲਿਆਵਣ ਹਿਤ ਜਾਣਾ ਅਰ ਉਥੇ ਹੀ ਅਭਿਆਸ ਵਿਚ ਜੁਟ ਜਾਣਾ, ਫਿਰ ਕੁਝ ਸੋਝੀ ਨਾ ਰਹਿਣੀ। ਜਿਥੇ ਵੀ ਜਥੇ ਵਲੋਂ ਕੀਰਤਨ-ਮੰਡਲ ਹੋਣ, ਉਥੇ ਹੀ ਧਾ ਕੇ ਪੈਰੀਂ ਜਾ ਪੁੱਜਣਾ ਅਤੇ ਸੰਗਤ ਦੇ ਜੋੜਿਆਂ ਵਿਚ ਬੈਠ ਕੇ ਸਮਾਧੀਆਂ ਲਾ ਲੈਣੀਆਂ। ਇਨ੍ਹਾਂ ਦਾ ਇਹ ਨਿਤਾਪ੍ਰਤਿ ਦਾ ਕਰਮ ਸੀ। ਆਸਾ ਜੀ ਦੀ ਵਾਰ ਦੇ ਅਖੰਡ ਕੀਰਤਨ ਦੇ ਸਮੁੱਚੇ ਲਾਹੇ ਲੈ ਕੇ ਫਿਰ ਗੁਰੂ ਕੇ ਲੰਗਰ ਲਈ ਲਕੜੀਆਂ ਲੱਭਣ ਚਲੇ ਜਾਣਾ ਤੇ ਤਕੜੇ ਤਕੜੇ ਭਾਰ ਸਿਰ ਤੇ ਚੁੱਕ ਕੇ ਲਿਆਵਣੇ ਅਰ ਭਖਦੀ ਲੋਹ ਅੱਗੇ ਲਿਆ ਸੁਟਣੇ ਤੇ ਆਪਣੀ ਹੱਥੀਂ ਝੋਕੇ ਡਾਹਵਣੇ। ਮਾਈਆਂ ਨੇ ਬਥੇਰਾ ਹਟਾਉਣਾ, ਪਰ ਉਨ੍ਹਾਂ ਨੇ ਆਪਣੀ ਕਾਰ ਵਿਚ ਲਿਵਤਾਰ ਲਾਈ ਰੱਖਣੀ। ਉਤਰ ਵਿਚ, ਮੁਖੋਂ ਬੋਲਣੇ ਤਾਂ ਬੜੇ ਮਿੱਠੇ ਬਚਨ ਬੋਲਣੇ, ਜਿਨ੍ਹਾਂ ਨੂੰ ਸੁਣ ਕੇ ਸਰੋਤੇ ਜਨ ਠਰ ਜਾਣ, ਖਾਸ ਕਰ ਮਾਈਆਂ ਬੀਬੀਆਂ ਤੇ ਬੜੇ ਡੂੰਘੇ ਅਸਰ ਪੈਣੇ। ਇਸ ਛੋਟੀ ਜਿਹੀ ਉਮਰ ਦੀ ਮਹਿਮਾ ਮਹਾਨੀ ਕਹਾਨੀ ਬੜੀ ਅਜਬ ਅਜਬਾਨੀ ਹੈ। ਇਸ ਵੀਰ ਦੇ ਜੀਵਨ ਚਰਿੱਤਰ ਸਬੰਧੀ-ਹੱਡ-ਬੀਤੇ ਬਿਰਤਾਂਤ (ਜੋ ਭਾਈ ਸੁਰਜਨ ਸਿੰਘ ਜੀ ਨੇ ਆਪਣੀ ਅੱਖੀਂ ਡਿੱਠੇ ਹਨ) ਹੇਠਾਂ ਦਰਜ ਕੀਤੇ ਜਾਂਦੇ ਹਨ।

**ਭਾਈ ਅਰਜਨ ਸਿੰਘ ਜੀ ਦੀਆਂ ਚਮਤਕਾਰੀ ਕਹਾਣੀਆਂ –**

ਭਾਈ ਸੁਰਜਨ ਸਿੰਘ ਜੀ ਦਸਦੇ ਹਨ ਕਿ ਦਾਸ ਨੂੰ ਪਹਿਲੇ ਪਹਿਲ ਸੰਤ ਜੀ ਦੇ ਦਰਸ਼ਨ, ਸੰਨ 1912 ਵਿਚ, ਜਦੋਂ ਉਹ ਨਾਰੰਗਵਾਲ ਗੁਰੂ ਕੇ ਲੰਗਰ ਵਾਸਤੇ ਲਕੜੀਆਂ ਸਿਰ ਤੇ ਚੁਕੀ ਆਉਂਦੇ ਸਨ, ਓਦੋਂ ਹੋਏ। ਅਖੰਡ ਪਾਠ ਹੋ ਰਿਹਾ ਸੀ, ਸਿਰੀ ਮਾਨ ਸੰਤ ਜੀ ਨੇ ਸਾਰਾ ਅਖੰਡਪਾਠ ਇਕੋ ਸਮਾਧੀ ਵਿਚ ਧਿਆਨ ਵਿਚ ਜੁੜ ਕੇ ਸੁਣਿਆ ਸੀ। ਜਗ੍ਹਾ ਭੀ ਇਹੋ ਜਿਹੀ ਲੱਭੀ, ਹੋਰ ਕੋਈ ਵੜ ਨਹੀਂ ਸਕਦਾ ਸੀ। ਪੁਰਾਣੇ ਜ਼ਮਾਨੇ ਦੀ ਸਾਰ ਜਿਹੀ ਬਣੀ ਹੋਈ ਸੀ, ਨਾ ਏਸ ਵਿਚ ਕੋਈ ਪੈ ਸਕਦਾ ਸੀ ਨਾ ਹੀ ਖੜੋ ਸਕਦਾ ਸੀ। ਇਥੇ ਆਪ ਜੀ ਇਕ ਟਕ ਸਮਾਧੀ ਲਾ ਕੇ ਬੈਠ ਗਏ, ਭੋਗ ਪਏ ਤੇ ਚੌਂਕੜਾ ਖੋਲ੍ਹਿਆ।

ਦੂਜੀ ਵਾਰ ਸੰਤ ਜੀ ਦੇ ਦਰਸ਼ਨ ਓਦੋਂ ਹੋਏ ਜਦੋਂ ਸ੍ਰੀ ਨਨਕਾਣੇ ਸਾਹਿਬ ਜੀ ਦੀ ਯਾਤਰਾ ਸਾਰਾ ਜਥਾ ਪੈਦਲ ਜਾ ਰਿਹਾ ਸੀ। ਆਪ ਜੀ ਦੇ ਪਾਸ ਇਕ ਡੱਫ ਵਜਾਉਣ ਵਾਸਤੇ ਰੱਖੀ ਹੋਈ ਸੀ, ਏਸ ਸਾਜ ਨਾਲ ਹੀ ਆਪ ਜੀ ਕੀਰਤਨ ਕਰਦੇ ਹੁੰਦੇ ਸੀ। ਸਾਰੀ ਸਾਰੀ ਰਾਤ ਆਪ ਜੀ ਸ੍ਰੀ ਨਨਕਾਣੇ ਸਾਹਿਬ ਜੀ ਦੇ ਜੰਗਲ ਵਿਚ ਸਮਾਧੀ ਲਾ ਕੇ ਬੈਠੇ ਰਹਿੰਦੇ ਸਨ। ਸੰਨ 1915 ਵਿਚ ਸਾਰਾ ਜਥਾ ਗ੍ਰਿਫਤਾਰ ਹੋ ਗਿਆ। ਸ੍ਰੀ ਮਾਨ ਸੰਤ ਅਰਜਨ ਸਿੰਘ ਜੀ ਨੂੰ ਭੀ ਪੁਲਿਸ ਨੇ ਖੰਨੇ ਦੇ ਥਾਣੇ ਬੁਲਾ ਕੇ ਪੁਛਿਆ, ਤੂੰ ਭਾਈ ਸਾਹਿਬ ਰਣਧੀਰ ਸਿੰਘ ਜੀ ਨੂੰ ਜਾਣਦਾ ਹੈਂ? ਇਨ੍ਹਾਂ ਨੇ ਨਿਧੜਕ ਹੋ ਕੇ ਆਖਿਆ – ਮੈਂ ਅੱਛੀ ਤਰ੍ਹਾਂ ਜਾਣਦਾ ਹਾਂ। ਕਈ ਦਫਾ ਇਕੱਠਿਆਂ ਨੇ ਪਾਠ ਕੀਤੇ ਹਨ। ਜੇ ਸੱਚ ਪੁਛੋ ਤਾਂ ਮੈਂ ਇਹ ਕਹਿ ਸਕਦਾ ਹਾਂ ਕਿ ਤੀਨ ਲੋਕ ਦੀ ਦੁਨੀਆ ਸ੍ਰੀ ਮਾਨ ਭਾਈ ਸਾਹਿਬ ਜੀ ਨੂੰ ਜਾਣਦੀ ਹੈ। ਪੁਲਿਸ ਵਾਲਿਆਂ ਨੇ ਸੰਤ ਜੀ ਨੂੰ ਬਹੁਤ ਕੁਛ ਆਖਿਆ, "ਤੂੰ ਸਰਕਾਰੀ ਗਵਾਹ ਬਣ ਜਾਹ, ਤੈਨੂੰ ਛੱਡ ਦਿੰਦੇ ਹਾਂ।" ਸੰਤ ਜੀ ਨੇ ਕਿਹਾ, "ਸਾਨੂੰ ਕੌਣ ਬੰਨ੍ਹ ਸਕਦਾ ਹੈ, ਅਸੀਂ ਤਾਂ ਸਦਾ ਹੀ ਆਜ਼ਾਦ ਹਾਂ।" ਪੁਲਿਸ ਵਾਲਿਆਂ ਨੇ ਕਿਹਾ, "ਐਥੇ ਵਿਹੜੇ ਵਿਚ ਬੈਠ ਜਾਹ।"

ਆਪ ਜੀ ਨੇ ਇਹ ਕੀਤਾ – ਠਾਣੇ ਕੋਲ ਹੀ ਇਕ ਖੁੰਢ ਪਿਆ ਸੀ, ਉਸ ਨੂੰ ਧੱਕ ਕੇ ਅੰਦਰ ਠਾਣੇ ਦੇ ਵਿਹੜੇ ਵਿਚ ਲਿਆਂਦਾ। ਓਸ ਨੂੰ ਅੱਗ ਲਾ ਦਿਤੀ। ਇਕ ਘੜਾ ਪਾਣੀ ਦਾ ਕੋਲ ਰਖ ਲਿਆ, ਇਕ ਬਾਟਾ ਅੱਗੇ ਹੀ ਓਸ ਪਾਸ ਸੀ। ਮਚਦੇ ਖੁੰਢ ਪਾਸ ਇਕ-ਟਕ ਸਮਾਧੀ ਲਾ ਕੇ ਬੈਠ ਗਏ। ਪੰਜ ਜਾਂ ਛੇ ਘੰਟੇ ਬਾਅਦ ਬਾਟੇ ਵਿਚ ਥੋੜ੍ਹੀ ਜਿਹੀ ਖੁੰਢ ਦੀ ਸਵਾਹ ਪਾ ਕੇ ਪੀ ਜਾਣ। ਏਸੇ ਤਰ੍ਹਾਂ ਪੰਜ ਜਾਂ ਛੇ ਦਿਨ ਬੈਠੇ ਨੂੰ ਹੋ ਗਏ। ਸਾਰੇ ਹੀ ਪੁਲਿਸ ਵਾਲਿਆਂ ਦੇ ਦਿਲ ਕੰਬ ਉਠੇ ਕਿ ਅਸੀਂ ਏਸ ਨੂੰ ਏਥੇ ਕਾਸਨੂੰ ਬਿਠਾਉਣਾ ਸੀ। ਇਹ ਤਾਂ ਕੋਈ ਖੁਦਾ ਦਾ ਪਿਆਰਾ ਬੰਦਾ ਹੈ। ਠਾਣੇਦਾਰ ਸਮੇਤ ਸਾਰੇ ਪੁਲਿਸ ਵਾਲੇ ਸੰਤ ਜੀ ਦੇ ਪਾਸ ਹੱਥ ਜੋੜ ਕੇ ਚਰਨੀਂ ਆ ਪਏ, "ਸੰਤ ਜੀ ਮਹਾਰਾਜ, ਸਾਨੂੰ ਖਿਮਾ ਕਰੋ, ਸਾਡੀ ਅਵੱਗਿਆ ਮੁਆਫ ਕਰੋ। ਅਸੀਂ ਭੁਲ ਕਰ ਕੇ ਆਪ ਜੀ ਨੂੰ ਇਥੇ ਬਿਠਾ ਲਿਆ।" ਮਠਿਆਈਆਂ ਤੇ ਫਲ ਸੰਤ ਜੀ ਅੱਗੇ ਪੇਸ਼ ਕੀਤੇ। ਸਿਰੀ ਮਾਨ ਸੰਤ ਜੀ ਨੇ ਉਨ੍ਹਾਂ ਵਲ ਤੱਕਿਆ ਭੀ ਨਹੀਂ, ਆਪਣੇ ਹੀ ਅਨੰਦ ਵਿਚ ਬੈਠੇ ਰਹੇ। ਪੁਲਿਸ ਵਾਲੇ ਸੰਤ ਜੀ ਨੂੰ ਠਾਣੇ ਤੋਂ ਬਾਹਰ ਕੱਢਣਾ ਚਾਹੁਣ। ਸਿਰੀ ਮਾਨ ਸੰਤ ਜੀ ਆਪਣੀ ਸਮਾਧੀ ਵਿਚ ਲੀਨ ਹੋਏ ਬੈਠੇ ਸਨ, ਕਿਸੇ ਦੀ ਇਕ ਨਾ ਸੁਣਨ। ਹਾਰ ਕੇ ਖੰਨੇ ਵਾਲੇ ਕਿਸੇ ਮੋਹਤਬਰ ਸਿੱਖ ਨੂੰ ਲਿਆਏ। ਸੰਤ ਜੀ ਦੇ ਮਿੰਨਤ ਤਰਲੇ ਕੀਤੇ ਤਾਂ ਸਮਾਧੀ ਖੋਲ੍ਹੀ। ਫੇਰ ਆਪਣੇ ਮੁਖਾਰਬਿੰਦ ਤੋਂ ਬੋਲੇ, ਕਿਆ ਕਹਿਤੇ ਹੋ? ਪੁਲਿਸ ਵਾਲਿਆਂ ਨੇ ਕਿਹਾ, "ਸਾਨੂੰ ਮੁਆਫੀ ਬਖਸ਼ੋ, ਅਸੀਂ ਆਪ ਜੀ ਨੂੰ ਇਥੇ ਬਿਠਾ ਕੇ ਗਲਤੀ ਕੀਤੀ ਹੈ।" ਫੇਰ ਸੰਤ ਜੀ ਬੋਲੇ, ਹਮਾਰੀ ਫਿਰ ਯਹਾਂ ਆਣੇ ਕੀ ਜ਼ਰੂਰਤ ਤੋ ਨਹੀਂ ਹੈ? ਪੁਲਿਸ ਵਾਲਿਆਂ ਨੇ ਕਿਹਾ, "ਹੁਣ ਅਸੀਂ ਆਪ ਜੀ ਨੂੰ ਕਦੇ ਭੀ ਨਹੀਂ ਬੁਲਾਵਾਂਗੇ।" ਫੇਰ ਸੰਤ ਜੀ ਠਾਣੇ ਵਿਚੋਂ ਉਠ ਕੇ ਜਿਧਰ ਜੀਅ ਚਾਹਿਆ ਚਲੇ ਗਏ।

ਫੇਰ ਅਕਾਲੀ ਤਹਿਰੀਕ ਦੇ ਸਮੇਂ ਜਦੋਂ ਸ੍ਰੀ ਅੰਮ੍ਰਿਤਸਰ ਜੀ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਚਾਬੀਆਂ ਡਿਪਟੀ ਕਮਿਸ਼ਨਰ ਲੈ ਗਿਆ, ਤਦੋਂ ਸੰਤ ਅਰਜਨ ਸਿੰਘ ਜੀ ਨੂੰ ਪਤਾ ਲੱਗਾ। ਇਹ ਸਿੱਧੇ ਹੀ ਸ੍ਰੀ ਅੰਮ੍ਰਿਤਸਰ ਜੀ ਆ ਕੇ ਡੀ. ਸੀ ਦੀ ਕੋਠੀ ਜਾ ਵੜੇ-ਕੜਕ ਕੇ ਬੋਲੇ, "ਤੂੰ ਕੌਣ ਹੁੰਦਾ ਹੈਂ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਚਾਬੀਆਂ ਲਿਆਉਣ ਵਾਲਾ?" ਡੀ. ਸੀ. ਘਬਰਾ ਗਿਆ, ਇਹ ਕੌਣ ਹੈ ਜਿਹੜਾ ਸਿੱਧਾ ਹੀ ਮੇਰੀ ਕੋਠੀ ਵਿਚ ਆ ਵੜਿਆ ਹੈ। ਸੰਤ ਜੀ ਦਾ ਪਹਿਰਾਵਾ ਇਹੋ ਜਿਹਾ ਸੀ, ਸਿਰ ਪਰ ਭੀ ਇਕ ਭੂਰੀ ਹੀ ਬੱਧੀ ਹੁੰਦੀ ਸੀ, ਪੈਰਾਂ ਤੋਂ ਨੰਗੇ ਹੀ ਹੁੰਦੇ ਸਨ। ਜਦ ਨੂੰ ਪੁਲਿਸ ਆ ਗਈ, ਸੰਤ ਜੀ ਨੂੰ ਬਾਹੋਂ ਫੜ ਕੇ ਬਾਹਰ ਛੱਡ ਆਏ। ਪੁਲਿਸ ਵਾਲੇ ਡੀ. ਸੀ. ਨੂੰ ਕਹਿਣ ਲੱਗੇ, "ਇਹ ਤਾਂ ਕੋਈ ਸ਼ੁਦਾਈ ਹੈ, ਏਸ ਨੂੰ ਗ੍ਰਿਫਤਾਰ ਕਰਨ ਦੀ ਕੋਈ ਲੋੜ ਨਹੀਂ ਹੈ।"

ਜਿਨ੍ਹਾਂ ਦਿਨਾਂ ਵਿਚ ਗੁਰੂ ਪੰਥ ਨੇ ਪੁਜਾਰੀਆਂ ਦੀਆਂ ਕੁਰੀਤੀਆਂ ਨਾ ਸਹਾਰਦੇ ਹੋਏ ਗੁਰਦਵਾਰਿਆਂ ਤੇ ਕਬਜ਼ੇ ਕਰਨੇ ਸ਼ੁਰੂ ਕਰ ਦਿਤੇ, ਸ੍ਰੀ ਮਾਨ ਸੰਤ ਅਰਜਨ ਸਿੰਘ ਜੀ ਭੀ ਗੁਰਦਵਾਰਿਆਂ ਤੇ ਕਬਜ਼ੇ ਲੈਣ ਵਾਸਤੇ ਨਾਲ ਜਾਂਦੇ ਹੁੰਦੇ ਸੀ। ਜਦੋਂ ਜੈਤੋ ਗੁਰਦੁਆਰਾ ਗੰਗਸਰ ਦਾ ਮੋਰਚਾ ਲੱਗਾ ਹੋਇਆ ਸੀ ਤਾਂ ਆਪ ਭੀ ਪੰਜ ਸੌ ਦੇ ਜੱਥੇ ਵਿਚ ਭਰਤੀ ਹੋ ਕੇ ਗੰਗਸਰ ਗੁਰਦੁਆਰੇ ਵਿਚ ਜਾ ਪਹੁੰਚੇ। ਬਹੁਤ ਸਾਰੇ ਸਿੰਘ ਗੋਲੀਆਂ ਨਾਲ ਸ਼ਹੀਦ ਹੋ ਗਏ, ਬਾਕੀ ਦਿਆਂ ਸਿੰਘਾਂ ਨੂੰ ਫੜ ਕੇ ਜੈਤੋ ਦੇ ਕਿਲ੍ਹੇ ਵਿਚ ਲੈ ਗਏ। ਉਸ ਵੇਲੇ ਆਪ ਗ੍ਰਿਫਤਾਰ ਹੋਏ। ਆਪ ਜੀ ਦੋ ਸਾਲ ਦੇ ਕਰੀਬ ਨਾਭੇ ਦੀਆਂ ਜੇਲ੍ਹਾਂ ਵਿਚ ਹੀ ਰਹੇ। ਫੇਰ ਆਪ ਜੀ ਰਿਹਾਅ ਹੋ ਕੇ ਪਟਿਆਲੇ ਦੇ ਇਲਾਕੇ ਵਿਚ ਫਿਰਦੇ ਰਹੇ।

ਸੰਤ ਜੀ ਨੇ ਆਪਣੇ ਮੁਖਾਰਬਿੰਦ ਤੋਂ ਆਪਣੀ ਹੱਡ-ਬੀਤੀ ਕਹਾਣੀ ਇਉਂ ਸੁਣਾਈ, "ਮੈਂ ਰੋਪੜ ਦੇ ਆਸ ਪਾਸ ਕਿਸੇ ਪਿੰਡ ਵਿਚ ਪਹੁੰਚ ਗਿਆ। ਇਕ ਗੁਰਦੁਆਰੇ ਵਿਚ ਠਹਿਰ ਗਿਆ। ਮੈਨੂੰ ਅੰਦਰੋਂ ਅੰਦਰ ਕੋਈ ਰੂਹ ਟੁੰਬ ਰਹੀ ਹੈ, ਮੈਨੂੰ ਬੈਠਣ ਨਹੀਂ ਸੀ ਦਿੰਦੀ। ਮੈਂ ਆਪਣੇ ਮਨ ਵਿਚ ਕਹਿ ਰਿਹਾ ਹਾਂ, ਇਹ ਕੀ ਕੌਤਕ ਹੈ। ਏਸੇ ਤਰ੍ਹਾਂ ਰਾਤ ਦੇ ਦਸ ਵਜੇ ਦਾ ਵਕਤ ਹੋ ਗਿਆ ਹੋਵੇਗਾ, ਮੈਨੂੰ ਬਹੁਤ ਹੀ ਬੇਚੈਨੀ ਹੋ ਰਹੀ ਹੈ। ਮੇਰੇ ਪੈਰ ਤੇ ਇਕ ਮਾਮੂਲੀ ਜਿਹਾ ਜ਼ਖਮ ਸੀ। ਜਦ ਤਾਂ ਮੈਂ ਪਹਾੜ ਦੇ ਰੁਖ ਨੂੰ ਜਾਵਾਂ ਤਾਂ ਜ਼ਖਮ ਜ਼ਿਆਦਾ ਦੁਖਣ ਲਗ ਜਾਏ, ਜਦ ਮੈਂ ਪਿਛੇ ਨੂੰ ਮੁੜ ਪਵਾਂ ਤਾਂ ਜ਼ਖਮ ਦਰਦ ਕਰਨੋਂ ਹਟ ਜਾਏ। ਮੈਂ ਵਾਹੋ ਦਾਹੀ ਪਿਛੇ ਦੇ ਰੁਖ ਨੂੰ ਦੌੜ ਪਿਆ, ਸਾਰੀ ਰਾਤ ਹੀ ਦੌੜਦਾ ਆਇਆ। ਤੜਕੇ ਸਾਰ ਹੀ ਕਿਸੇ ਪਿੰਡ ਇਕ ਘਰ ਦੇ ਮੂਹਰੇ ਆ ਖੜੋਤਾ, ਅੱਗੇ ਨੂੰ ਕਦਮ ਨਾ ਉਠੇ। ਮੈਂ ਏਸੇ ਘਰ ਦਾ ਬੂਹਾ ਖੜਕਾਇਆ ਤਾਂ ਕਿਸੇ ਨੇ ਕੁੰਡਾ ਖੋਲ੍ਹ ਦਿਤਾ। ਜਦੋਂ ਮੈਂ ਅੰਦਰ ਵੜਿਆ ਹੀ ਸੀ ਤਾਂ ਬੀਬੀ ਪੈਰਾਂ ਵਿਚ ਬੇਸੁਧ ਹੋ ਕੇ ਡਿੱਗ ਪਈ। ਫੇਰ ਮੈਂ ਸਮਝਿਆ, ਏਸੇ ਬੀਬੀ ਨੇ ਹੀ ਮੈਨੂੰ ਖਿਚਿਆ ਹੈ, ਐਸੀ ਮੇਰੇ ਪੈਰਾਂ ਵਿਚ ਏਸ ਬੀਬੀ ਨੇ ਝਰਨ੍ਹਾਟ ਛੇੜੀ ਕਿ ਮੈਂ ਭੀ ਗੜੂੰਦ ਹੁੰਦਾ ਜਾਵਾਂ। ਮੈਨੂੰ ਪਤਾ ਨਹੀਂ, ਅਸੀਂ ਦੋਨੋਂ ਜਣੇ ਏਸ ਹਾਲਤ ਵਿਚ ਕਿੰਨਾ ਕੁ ਚਿਰ ਡਿੱਗੇ ਪਏ ਰਹੇ ਹਾਂ। ਇਕ ਪੁਰਸ਼ ਨੇ ਸਾਨੂੰ ਦੋਹਾਂ ਨੂੰ ਉਠਾ ਕੇ ਅੱਡ ਅੱਡ ਮੰਜਿਆਂ ਤੇ ਪਾ ਦਿਤਾ। ਏਸੇ ਨਸ਼ੇ ਵਿਚ ਬਹੁਤ ਚਿਰ ਮਗਨ ਪਏ ਰਹੇ।

ਇਹ ਪਿੰਡ ਕਲੌੜ ਸੀ, ਇਹ ਬੀਬੀ ਗਿਆਨੀ ਗੁਰਬਖਸ਼ ਸਿੰਘ ਭਦਲ ਪਿੰਡ ਵਾਲੇ ਦੀ ਭਾਣਜੀ ਸੀ। ਕਲੌੜ ਪਿੰਡ ਵਿਚ ਸਰਦਾਰ ਮੇਹਰ ਸਿੰਘ ਪਟਿਆਲੇ ਦਾ ਅਹਿਲਕਾਰ ਸੀ, ਏਸ ਨੂੰ ਵਿਆਹੀ ਹੋਈ ਸੀ। ਏਸ ਕਲੌੜ ਵਾਲੀ ਬੀਬੀ ਨੇ ਦੋ ਗਿਲਾਸ ਦੁੱਧ ਦੇ ਮੇਜ਼ ਤੇ ਰੱਖ ਕੇ ਪ੍ਰਣ ਧਾਰ ਲਿਆ ਕਿ ਜਦ ਸੰਤ ਅਰਜਨ ਸਿੰਘ ਜੀ ਆ ਕੇ ਦੁੱਧ ਪੀਣਗੇ ਤਾਂ ਮੈਂ ਇਹ ਦੁੱਧ ਪੀਵਾਂਗੀ। ਬੀਬੀ ਜੀ ਸਵੇਰੇ ਹੀ ਸਮਾਧੀ ਲਾ ਕੇ ਬੈਠ ਗਈ। ਆਪ ਜੀ ਨੇ ਸੰਤ ਜੀ ਨੂੰ ਖਿੱਚ ਹੀ ਲਿਆ ਤੇ ਸੰਤ ਜੀ ਨੂੰ ਦੁੱਧ ਛਕਾ ਕੇ ਫੇਰ ਆਪ ਛਕਿਆ।

ਇਕ ਦਫਾ ਦਾਸ (ਸੁਰਜਨ ਸਿੰਘ) ਕਿਸੇ ਕੰਮ ਰਾਜਪੁਰੇ ਗਿਆ ਸੀ। ਰਾਜਪੁਰੇ ਸਟੇਸ਼ਨ ਤੇ ਦੋ ਪੁਰਸ਼ ਆਪਸ ਵਿਚ ਗੱਲਾਂ ਕਰਨ ਕਿ ਇਕ ਮਹਾਤਮਾ ਸਾਡੇ ਪਿੰਡ ਪਿਲਕਣੀ ਦੀ ਜੂਹ ਵਿਚ ਤਪ ਕਰ ਰਹੇ ਹਨ। ਮੈਂ ਪੁਛਿਆ, ਸੰਤ ਭਗਵੇਂ ਭੇਸ ਵਿਚ ਹੈ ਜਾਂ ਸਿੱਖੀ ਭੇਸ ਵਿਚ ਹੈ? ਉਨ੍ਹਾਂ ਨੇ ਕਿਹਾ, ਕੰਬਲੀਆਂ ਵਿਚ ਹੀ ਰਹਿੰਦਾ ਹੈ, ਨਾਲ ਕੱਛੇ ਭੀ ਪਹਿਨਦਾ ਹੈ। ਮੇਰੇ ਮਨ ਵਿਚ ਖਿਆਲ ਹੋ ਗਿਆ, ਚਲੋ ਸੰਤਾਂ ਦੇ ਦਰਸ਼ਨ ਕਰੀਏ। ਮੈਂ ਪੁਛਦਾ ਪੁਛਦਾ ਜੰਗਲ ਵਿਚ ਪਹੁੰਚ ਗਿਆ। ਓਸ ਜੰਗਲ ਵਿਚ ਢੱਕ ਪਲਾਹ ਬਹੁਤ ਹੀ ਸੰਘਣਾ ਸੀ। ਜਦ ਮੈਂ ਦੂਰੋਂ ਹੀ ਦੇਖਿਆ ਤਾਂ ਇਕ ਘਾਹ ਫੂਸ ਦੀ ਝੁੱਗੀ ਬਣੀ ਹੋਈ ਹੈ। ਓਸ ਦੇ ਆਸ ਪਾਸ ਕਈ ਪ੍ਰਕਾਰ ਦੇ ਫੁੱਲ ਲੱਗੇ ਹੋਏ ਹਨ। ਝੁੱਗੀ ਦੇ ਨੇੜੇ ਜਾ ਕੇ ਮੈਂ ਜੋੜਾ ਬਾਹਰ ਹੀ ਖੋਲ੍ਹ ਕੇ ਦਬਵੇਂ ਪੈਰ ਹੌਲੀ ਹੌਲੀ ਝੁੱਗੀ ਦੇ ਬੂਹੇ ਵਲ ਗਿਆ ਤਾਂ ਅੱਗੋਂ ਕੀ ਵੇਖਦਾ ਹਾਂ, ਸੰਤ ਅਰਜਨ ਸਿੰਘ ਜੀ, ਬੂਹੇ ਵਲ ਨੂੰ ਤਾਂ ਪਿੱਠ ਹੈ, ਪਰੇ ਨੂੰ ਮੂੰਹ ਹੈ। ਝੁੱਗੀ ਦੇ ਅੰਦਰਵਾਰ ਨੂੰ ਮੋਟਿਆਂ ਕੰਡਿਆਂ ਵਾਲੀਆਂ ਕਿੱਕਰ ਦੀਆਂ ਛਿੰਗਾਂ ਲਾਈਆਂ ਹੋਈਆਂ ਹਨ। ਮੈਂ ਪਿਛਲੇ ਪੈਰ ਹੀ ਹੋ ਕੇ ਥੋੜ੍ਹੀ ਵਿਥ ਤੇ ਬੈਠ ਗਿਆ। ਮੈਂ ਸੋਚਿਆ, ਸਮਾਧੀ ਵਿਚ ਬੈਠੇ ਹਨ, ਜਦੋਂ ਉਠਣਗੇ ਤਾਂ ਮਿਲਾਂਗੇ।

ਮੈਨੂੰ ਬੈਠੇ ਨੂੰ ਅਜੇ ਥੋੜ੍ਹੇ ਹੀ ਮਿੰਟ ਹੋਏ ਸਨ, ਅਵਾਜ਼ ਆਈ, ਭਾਈ ਸੁਰਜਨ ਸਿੰਘ ਜੀ, ਥੋਡੇ ਵਾਸਤੇ ਤਾਂ ਮੈਨੂੰ ਮਿਲਣ ਦੀ ਸੰਕੋਚ ਨਹੀਂ ਹੈ, ਆਓ ਹੁਣੇ ਹੀ ਮਿਲੀਏ।" ਬਾਹਰ ਆ ਗਏ, ਖੂਬ ਮੈਨੂੰ ਗਲਵਕੜੀ ਵਿਚ ਲੈ ਕੇ ਮਿਲੇ। "ਮੈਂ ਅਣਜਾਣ ਪੁਰਸ਼ਾਂ ਨੂੰ ਰੋਕਿਆ ਹੋਇਆ ਹੈ, ਐਵੇਂ ਆ ਕੇ ਤੰਗ ਕਰਦੇ ਹਨ।" ਮੈਨੂੰ ਕਹਿਣ ਲੱਗੇ, "ਤੈਨੂੰ ਵੀ ਇਕ ਝੁੱਗੀ ਬਣਵਾ ਦਿੰਦਾ ਹਾਂ, ਤੂੰ ਭੀ ਏਥੇ ਮੇਰੇ ਕੋਲ ਹੀ ਰਹੁ।" ਮੈਂ ਆਖਿਆ, ਜਿਸ ਤਰ੍ਹਾਂ ਆਪ ਜੀ ਦੀ ਰਜ਼ਾ। ਮੇਰੇ ਵਾਸਤੇ ਭੀ ਇਕ ਅਲਹਿਦਾ ਝੁੱਗੀ ਬਣ ਗਈ। ਅਸੀਂ ਦੋਨੋਂ ਏਸ ਜੰਗਲ ਵਿਚ ਰਹਿਣ ਲਗ ਪਏ। ਰਾਤ ਦੇ ਇਕ ਵਜੇ ਉਠਿਆ ਕਰਦੇ ਸਾਂ। ਇਸ਼ਨਾਨ ਕਰਕੇ ਆਪੋ ਆਪਣੀਆਂ ਝੁੱਗੀਆਂ ਵਿਚ ਬੈਠ ਜਾਣਾ। ਸੰਤ ਜੀ ਦੀ ਝੁੱਗੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਭੀ ਸੀ। ਗੁਰੂ ਸਾਹਿਬ ਜੀ ਨੂੰ ਉਚੀ ਥਾਂ ਤੇ ਬਿਰਾਜਮਾਨ ਕੀਤਾ ਹੋਇਆ ਸੀ। ਆਪ ਜ਼ਮੀਨ ਤੇ ਹੀ ਬਿਰਾਜਮਾਨ ਹੋ ਜਾਂਦੇ ਸਨ। ਇਕ ਦਿਨ ਰਾਤ ਦੇ ਦੋ ਵਜੇ ਉਚੀ ਉਚੀ ਪੁਕਾਰ ਕੇ ਕਹਿਣ ਲੱਗੇ, ਇਨ੍ਹਾਂ ਚੀਜ਼ਾਂ ਦੀ ਲੋੜ ਨਹੀਂ ਹੈ, ਕੇਵਲ ਦਰਸ਼ਨਾਂ ਦੀ ਲੋੜ ਹੈ। ਮੈਂ ਪੁੱਛ ਬੈਠਾ, ਮਹਾਤਮਾ ਜੀ, ਕੀ ਗੱਲ ਹੈ? ਕਹਿਣ ਲੱਗੇ, "ਤਮਾਮ ਸ੍ਰਿਸ਼ਟੀ ਦਾ ਪਸਾਰਾ ਮੇਰੇ ਅੰਦਰ ਆ ਗਿਆ ਹੈ। ਰਿੱਧੀਆਂ ਸਿੱਧੀਆਂ ਮੇਰੇ ਅੰਦਰ ਆ ਗਈਆਂ ਹਨ। ਮੈਂ ਬੇਨਤੀਆਂ ਕਰਦਾ ਹਾਂ, ਮੇਰੇ ਪਾਸੋਂ ਇਹ ਸਾਰੀਆਂ ਚੀਜ਼ਾਂ ਦੂਰ ਹੋ ਜਾਣ। ਇਹ ਮੇਰੇ ਪਾਸ ਮੱਲੋ ਮੱਲੀ ਆਉਂਦੀਆਂ ਹਨ। ਮੈਂ ਏਸ ਝਗੜੇ ਵਿਚ ਪਿਆ ਹੋਇਆ ਹਾਂ।" ਮੈਂ ਆਖਿਆ, "ਤੁਹਾਡੀਆਂ ਤੁਸੀਂ ਹੀ ਜਾਣੋ।" ਸੰਤ ਜੀ ਦਾ ਸੰਪਟ ਪਾਠ ਰੱਖਿਆ ਹੋਇਆ ਸੀ। ਓਸ ਦਾ ਭੋਗ ਸਾਢੇ ਪੰਜ ਮਹੀਨੇ ਵਿਚ ਪੈਣਾ ਸੀ। ਜਿਸ ਵਕਤ ਪਾਠ ਦੀ ਸਮਾਪਤੀ ਹੋ ਗਈ, ਭੋਗ ਪਾਇਆ ਗਿਆ। ਦਾਸ ਭੋਗ ਤੋਂ ਬਾਅਦ ਆਪਣੇ ਪਿੰਡ ਗੁਜਰਵਾਲ ਆ ਗਿਆ।

ਰਾਜਪੁਰੇ ਦੇ ਪਾਸ ਇਕ ਪਿੰਡ ਉਕਸੀ ਹੈ। ਇਥੇ ਭੀ ਸੰਤ

ਜੀ ਨੇ ਤਪ ਕੀਤਾ ਹੈ। ਦਾਸ ਭੀ ਇਥੇ ਇਨ੍ਹਾਂ ਦੇ ਦਰਸ਼ਨ ਕਰਨ ਗਿਆ ਸੀ। ਨਗਰ ਤੋਂ ਬਾਹਰ ਸੰਘਣੇ ਜੰਗਲ ਵਿਚ ਆਪ ਜੀ ਇਥੇ ਇਕ ਕੱਖਾਂ ਦੀ ਝੁੱਗੀ ਪਾ ਕੇ ਇਥੇ ਹੀ ਸਮਾਧੀ ਲਾ ਕੇ ਬੈਠ ਗਏ। ਅੱਠੇ ਪਹਿਰ ਨਾਮ ਦੇ ਰੰਗ ਵਿਚ ਰੱਤੇ ਰਹਿੰਦੇ ਸਨ। ਉਕਸੀ ਪਿੰਡ ਦੀ ਇਕ ਬੀਬੀ ਘਰੋਂ ਜਲ ਗਰਮ ਕਰ ਕੇ ਰਾਤ ਦੇ ਦੋ ਵਜੇ ਸੰਤ ਜੀ ਦਾ ਇਸ਼ਨਾਨ ਕਰਾਇਆ ਕਰਦੀ ਸੀ। ਦਿਨੇ ਪ੍ਰਸ਼ਾਦਾ ਭੀ ਇਹੋ ਬੀਬੀ ਝੁੱਗੀ ਵਿਚ ਲਿਜਾ ਕੇ ਛਕਾਇਆ ਕਰਦੀ ਸੀ। ਏਸ ਬੀਬੀ ਨੇ ਸੰਤ ਜੀ ਦੀ ਅਤੁੱਟ ਸੇਵਾ ਕੀਤੀ।

ਇਕ ਦਿਨ ਦਾ ਜ਼ਿਕਰ ਹੈ, ਏਸ ਬੀਬੀ ਦੇ ਪਿਤਾ ਨੂੰ ਕਿਸੇ ਨਿੰਦਕ ਨੇ ਐਵੇਂ ਝੂਠੀਆਂ ਮੂਠੀਆਂ ਗੱਲਾਂ ਆਖ ਕੇ ਭਖਾ ਦਿਤਾ। ਓਸ ਨਿੰਦਕ ਦੇ ਕਹੇ ਕਹਾਏ ਬੀਬੀ ਦੇ ਪਿਤਾ ਨੇ ਬੀਬੀ ਦੀ ਵੱਖੀ ਵਿਚ ਇਕ ਐਸੀ ਲੱਤ ਮਾਰੀ ਕਿ ਬੀਬੀ ਬੇਹੋਸ਼ ਹੋ ਕੇ ਡਿੱਗ ਪਈ। ਦੂਜੇ ਦਿਨ ਹੀ ਐਸਾ ਭਾਣਾ ਵਰਤਿਆ ਕਿ ਬੀਬੀ ਦੇ ਪਿਤਾ ਦੀ ਓਸੇ ਲੱਤ ਵਿਚ ਹੀ ਦਰਦ ਸ਼ੁਰੂ ਹੋ ਗਿਆ। ਥੋੜ੍ਹੇ ਦਿਨਾਂ ਵਿਚ ਹੀ ਲੱਤ ਵਿਚ ਕੀੜੇ ਪੈ ਗਏ। ਬਹੁਤ ਸਾਰੇ ਪੁਰਸ਼ ਬੀਬੀ ਦੇ ਪਿਤਾ ਨੂੰ ਚੁੱਕ ਕੇ ਸੰਤ ਜੀ ਪਾਸ ਮੁਆਫੀ ਮੰਗਣ ਵਾਸਤੇ ਲੈ ਆਏ। ਸੰਤ ਜੀ ਨੂੰ ਏਸ ਗੱਲ ਦਾ ਕੋਈ ਪਤਾ ਨਹੀਂ ਸੀ ਕਿ ਬੀਬੀ ਦੇ ਪਿਤਾ ਨੇ ਬੀਬੀ ਦੇ ਲੱਤ ਮਾਰੀ ਹੈ। ਨਾ ਹੀ ਬੀਬੀ ਜੀ ਨੇ ਸੰਤ ਜੀ ਨੂੰ ਦੱਸਿਆ ਸੀ ਕਿ ਮੇਰੇ ਪਿਤਾ ਨੇ ਮੇਰੇ ਲੱਤ ਮਾਰੀ ਹੈ। ਸੰਤ ਜੀ ਨੇ ਓਨ੍ਹਾਂ ਸਾਰਿਆਂ ਪੁਰਸ਼ਾਂ ਨੂੰ ਕਿਹਾ, "ਸਾਡੇ ਸਰਾਪ ਨਾਲ ਤਾਂ ਇਹ ਬੀਮਾਰੀ ਨਹੀਂ ਲੱਗੀ, ਨਾ ਹੀ ਸਾਨੂੰ ਪਤਾ ਹੈ। ਬੀਬੀ ਦੇ ਏਸ ਨੇ ਲੱਤ ਮਾਰੀ ਹੈ, ਏਸ ਭੇਤ ਨੂੰ ਉਹ ਅਕਾਲ ਪੁਰਖ ਹੀ ਜਾਣੇ।" ਆਖਰ ਇਹੀ ਹੋਇਆ ਕਿ ਬੀਬੀ ਦਾ ਪਿਤਾ ਓਸ ਲੱਤ ਦੀ ਬੀਮਾਰੀ ਨਾਲ ਹੀ ਗੁਜ਼ਰ ਗਿਆ।

ਸੰਤ ਜੀ ਕੁਛ ਅਰਸਾ ਇਥੇ ਠਹਿਰ ਕੇ ਚਲੇ ਗਏ। ਨੰਦਪੁਰ ਕਲੌੜ ਆ ਗਏ। ਨੰਦਪੁਰ ਗੁਰੂ ਨੌਵੇਂ ਪਾਤਸ਼ਾਹ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਹਨ। ਏਸ ਪਿੰਡ ਵਿਚ ਸੰਤ ਜੀ ਨੇ ਇਥੋਂ ਦੇ ਗੁਰਦੁਆਰੇ ਦੇ ਪੁਜਾਰੀ ਤੇ ਪੁਜਾਰਨ ਨੂੰ ਕਿਹਾ, ਹੁਣ ਤੁਸੀਂ ਗੁਰਦੁਆਰਾ ਕਮੇਟੀ ਦੇ ਹਵਾਲੇ ਕਰ ਦੇਵੋਂ। ਉਨ੍ਹਾਂ ਨੇ ਮੰਨ ਲਿਆ। ਸੰਤ ਜੀ ਨੇ ਪਿੰਡ ਦੀ ਕਮੇਟੀ ਬਣਾ ਦਿਤੀ। ਇਥੇ ਸੰਤ ਜੀ ਨੇ ਖੁਦ ਆਪਣੀ ਹੱਥੀਂ ਸੇਵਾ ਕੀਤੀ ਸੀ। ਦਾਸ ਭੀ ਇਕ ਦਫਾ ਦਰਸ਼ਨ ਕਰ ਕੇ ਆਇਆ ਸੀ। ਉਨ੍ਹਾਂ ਦਿਨਾਂ ਵਿਚ ਹੀ ਏਸ ਗੁਰਦਵਾਰੇ ਦੀ ਸੇਵਾ ਸੰਤ ਕਰਤਾਰ ਸਿੰਘ ਜੀ ਨੂੰ ਸੌਂਪੀ ਗਈ। ਸੰਤ ਕਰਤਾਰ ਸਿੰਘ ਜੀ ਆਪਣੀ ਹੱਥੀਂ ਵਾਹੀ ਕਰ ਕੇ ਲੰਗਰ ਚਲਾਉਂਦੇ ਸਨ।

ਸੰਤ ਕਰਤਾਰ ਸਿੰਘ ਜੀ ਨੇ ਏਸ ਗੁਰਦੁਆਰੇ ਦੀ ਅਤੁੱਟ ਸੇਵਾ ਕੀਤੀ। ਸੰਤ ਕਰਤਾਰ ਸਿੰਘ ਜੀ ਦਾ ਸਰੀਰ ਏਸ ਸੰਸਾਰ ਤੋਂ ਚਲਾਣਾ ਕਰ ਗਿਆ ਹੈ। ਅੱਜਕਲ੍ਹ ਸੰਤ ਜੁਆਲਾ ਸਿੰਘ ਜੀ ਏਸ ਗੁਰਦੁਆਰੇ ਸਾਹਿਬ ਦੀ ਸੇਵਾ ਕਰਦੇ ਹਨ। ਆਪ ਜੀ ਭੀ ਬਹੁਤ ਹੀ ਨਾਮ ਦੇ ਰਸੀਏ ਹਨ।

ਏਸ ਤੋਂ ਬਾਅਦ ਸੰਤ ਅਰਜਨ ਸਿੰਘ ਜੀ ਨੇ ਦੂਖ-ਨਿਵਾਰਨ ਪਟਿਆਲੇ ਜਾ ਆਸਣ ਜਮਾਇਆ। ਏਸ ਗੁਰਦੁਆਰੇ ਵਿਚ ਭੀ ਨੌਂਵੇਂ ਪਾਤਸ਼ਾਹ ਜੀ ਨੇ ਚਰਨ ਪਾਏ ਹਨ। ਮਹਾਰਾਜਾ ਪਟਿਆਲਾ ਭੂਪਿੰਦਰ ਸਿੰਘ ਦਾ ਏਸ ਗੁਰਦੁਆਰੇ ਦੇ ਬਣਨ ਵਿਚ ਕੁਛ ਵਿਰੁੱਧ ਸੀ। ਸੰਤ ਅਰਜਨ ਸਿੰਘ ਤੇ ਨਿਹੰਗ ਸਿੰਘ ਰਾਮ ਸਿੰਘ ਜੀ ਆਦਿਕ ਪੁਰਸ਼ਾਂ ਨੇ ਗੁਰੂ ਕੀ ਸੇਵਾ ਆਰੰਭ ਕਰ ਦਿਤੀ। ਸੰਤ ਅਰਜਨ ਸਿੰਘ ਜੀ ਦੇ ਹੁੰਦਿਆਂ ਹੀ ਏਸ ਗੁਰਦੁਆਰੇ ਦੀ ਸੇਵਾ ਕਾਫੀ ਹੋ ਗਈ ਸੀ। ਕੁਛ ਅਰਸੇ ਤੋਂ ਬਾਅਦ ਸੰਤ ਅਰਜਨ ਸਿੰਘ ਜੀ ਦੇ ਸਰੀਰ ਦਾ ਅੰਤ ਸਮਾਂ ਏਸ ਗੁਰਦੁਆਰੇ ਦੀ ਸੇਵਾ ਕਰਦੇ ਆ ਗਿਆ ਤੇ ਉਹ ਸਰੀਰ ਕਰਕੇ ਏਸ ਸੰਸਾਰ ਤੋਂ ਗੁੰਮ ਹੋ ਗਏ। (ਦਾਸ-ਸੁਰਜਨ ਸਿੰਘ)

**ਭਾਈ ਅਰਜਨ ਸਿੰਘ ਜੀ ਦੀ ਗੁਰੂ ਘਰ ਦੀ ਸੇਵਾ -**

ਸ੍ਰੀ ਭਾਈ ਸੰਤ ਅਰਜਨ ਸਿੰਘ ਜੀ ਨੇ ਚਾਰ ਇਤਿਹਾਸਕ ਗੁਰਦੁਆਰਿਆਂ ਦੀ ਕਮਾਲ ਦੀ ਸੇਵਾ ਕੀਤੀ, ਜੋ ਇਨ੍ਹਾਂ ਦੀ ਯਾਦਗਾਰ ਲਈ ਸਦਾ ਕਾਇਮ ਰਹੇਗੀ। ਸਾਡੇ ਜੇਲ੍ਹ ਜਾਣ ਪਿਛੋਂ ਗੁਰੂ ਨੇਤ ਅਨੁਸਾਰ ਸੰਤ ਭਾਈ ਅਰਜਨ ਸਿੰਘ ਜੀ ਨੂੰ ਇਕ ਐਸੇ ਗੁਰਮੁਖ ਪਿਆਰੇ, ਸਰਦਾਰ ਗੁਰਦਿਤ ਸਿੰਘ ਮੈਜਿਸਟਰੇਟ ਮਿਲੇ ਜੋ ਮੁਢ ਕਦੀਮ ਤੋਂ ਹੀ ਗੁਰੂ ਘਰ ਦੇ ਪ੍ਰੇਮੀ ਸਨ। ਇਨ੍ਹਾਂ ਦੇ ਖਾਨਦਾਨ ਵਿਚ ਹੀ ਸੇਵਾ-ਭਗਤੀ, ਪ੍ਰੇਮ ਭਾਵਨਾ ਦੀ ਕਲਾ ਚਲੀ ਆਂਵਦੀ ਸੀ। ਮੈਜਿਸਟਰੇਟ ਗੁਰਦਿੱਤ ਸਿੰਘ ਜੀ ਤਾਂ ਨਿਰੇ ਪ੍ਰੇਮ ਦੇ ਪੁਤਲੇ ਸਨ। ਗੁਰੂ ਘਰ ਦੇ ਇਤਿਹਾਸਕ ਗੁਰਦੁਆਰਿਆਂ ਦੀ ਖੋਜ ਦਾ ਇਨ੍ਹਾਂ ਨੂੰ ਅਤਿਅੰਤ ਚਾਉ ਭਰਿਆ ਪ੍ਰੇਮ ਰਹਿੰਦਾ ਸੀ। ਸੰਤ ਭਾਈ ਅਰਜਨ ਸਿੰਘ ਜੀ ਨਾਲ ਇਨ੍ਹਾਂ ਦਾ ਮੇਲ ਕਰਤਾਰ ਦੀ ਅਮਰ ਰਜ਼ਾਅ ਅਨੁਸਾਰ ਸੁਤੇ ਹੀ ਹੋ ਗਿਆ। ਦੋਹਾਂ ਹੀ ਮਰਜੀਵੜੇ ਜੀਵੜਿਆਂ ਨੇ ਇਤਿਹਾਸਕ ਗੁਰਦੁਆਰਿਆਂ ਦੀ ਖੋਜ ਕਰਨ ਲਈ ਕੱਸ ਕੇ ਲੱਕ ਬੰਨ੍ਹ ਲਿਆ। ਮੈਜਿਸਟਰੇਟ ਸਰਦਾਰ ਗੁਰਦਿਤ ਸਿੰਘ ਜੀ ਰਿਆਸਤ ਪਟਿਆਲਾ ਦੇ ਇਲਾਕੇ ਵਿਚ ਅਹਿਲਕਾਰ ਸਨ। ਇਸ ਇਲਾਕੇ ਵਿਚ ਹੀ ਇਨ੍ਹਾਂ ਖੋਜ ਅਰੰਭ ਕਰ ਦਿਤੀ। ਪੁਰਾਣੇ ਕਾਗਜ਼ਾਤ ਲੱਭਣ ਖੋਜਣ ਦਾ ਇਨ੍ਹਾਂ ਨੂੰ ਬੜਾ ਹੀ ਸ਼ੌਕ ਸੀ, ਹਰ ਵਕਤ ਇਹੋ ਹੀ ਲਿੱਲ ਲੱਗੀ ਰਹਿੰਦੀ ਸੀ ਕਿ ਪੁਰਾਣੇ ਇਤਿਹਾਸ ਸਬੰਧੀ ਕੋਈ ਸੂਹ ਮਿਲੇ।

ਇਕ ਦਿਨ ਸਰਦਾਰ ਗੁਰਦਿੱਤ ਸਿੰਘ ਜੀ ਤੇ ਸੰਤ ਭਾਈ ਅਰਜਨ ਸਿੰਘ ਜੀ ਅਰਦਾਸਾ ਸੋਧ ਕੇ ਖੋਜ ਲਈ ਚੜ੍ਹੇ। ਕਿਤੋਂ ਇਨ੍ਹਾਂ ਨੂੰ ਸੁਰਾਗ ਲੱਗਾ ਕਿ ਰਿਆਸਤ ਦੇ ਕਿਸੇ ਪੁਰਾਣੇ ਨਗਰ ਵਿਚ ਇਕ ਪੁਰਾਣਾ ਮੁਸਲਮਾਨੀ ਖਾਨਦਾਨ ਹੈ, ਜਿਸ ਵਿਚ ਪੀੜ੍ਹੀਆਂ ਤੋਂ ਖਾਨਦਾਨੀ ਪਟਵਾਰੀ ਹੀ ਲੱਗੇ ਚਲੇ ਆਂਵਦੇ ਸਨ। ਇਸ ਖਾਨਦਾਨੀ ਪਟਵਾਰੀਆਂ ਦੇ ਗ੍ਰਿਹ ਵਿਚ, ਜੋ ਉਸ ਸਮੇਂ ਪਟਵਾਰੀ ਮੁਸਲਮਾਨ ਲੱਗਾ ਹੋਇਆ ਸੀ, ਉਸ ਦੇ ਘਰੋਂ ਪੁਰਾਣੇ ਕਾਗਜ਼ਾਤ ਇਨ੍ਹਾਂ ਨੇ ਜਾ ਤਲਾਸ਼ ਕੀਤੇ। ਉਨ੍ਹਾਂ ਵਿਚੋਂ ਸੁਤੇ ਹੀ ਗੁਰੂ ਨੇਤ ਅਨੁਸਾਰ ਨੌਂਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਦੇ ਚਾਰ ਲਿਖਤੀ ਪਟੇ ਗੁਰਮੁਖੀ ਵਿਚ ਲਿਖੇ ਹੋਏ ਮਿਲੇ, ਟੀਨ ਦੇ ਪੋਲਰੇ ਵਿਚ ਪਾਏ ਹੋਏ ਹੋਣ ਕਰਕੇ ਬਹੁਤੇ ਜੀਰਨ ਨਹੀਂ ਸਨ ਹੋਏ ਹੋਏ। ਕੱਢ ਕੇ ਦੇਖੇ ਤਾਂ ਉਨ੍ਹਾਂ ਦੀਆਂ ਖੁਸ਼ੀਆਂ ਦਾ ਅੰਤ ਨਾ ਰਿਹਾ। ਇਹ ਚਾਰ ਪਟੇ ਨੌਂਵੇਂ ਗੁਰੂ ਪਾਤਸ਼ਾਹ ਦੇ ਚਾਰੇ ਗੁਪਤ ਲੁਪਤ ਗੁਰਦਵਾਰਿਆਂ ਸਬੰਧੀ ਸਨ -

1. ਗੁਰਦਵਾਰਾ ਸਾਹਿਬ ਨੰਦਪੁਰ ਕਲੌੜ।

2. ਗੁਰਦਵਾਰਾ ਨਥਾਣਾ ਸਾਹਿਬ।

3. ਗੁਰਦਵਾਰਾ ਦੂਖ ਨਿਵਾਰਨ ਸਾਹਿਬ।

4. ਗੁਰਦਵਾਰਾ ਮੁਕਤਸਰ ਸਾਹਿਬ।

ਇਸ ਇਤਿਹਾਸਕ ਖੋਜ ਲੱਭਣ ਦੀ ਦੇਰ ਹੀ ਸੀ ਕਿ ਸੇਵਾ-ਪੁੰਜ ਦੋਵੇਂ ਜੀਉੜੇ ਸੇਵਾ ਵਿਚ ਜੁਟ ਗਏ। ਪਿਆਰਾ ਸਰਦਾਰ ਗੁਰਦਿੱਤ ਸਿੰਘ ਤਾਂ ਭਾਣੇ ਅੰਦਰ ਗੁਰਪੁਰੀ ਨੂੰ ਪਧਾਰ ਗਿਆ। ਸੰਤ ਭਾਈ ਅਰਜਨ ਸਿੰਘ ਜੀ ਘਬਰਾਏ ਨਹੀਂ, ਸੇਵਾ ਵਿਚ ਜੁਟ ਗਏ। ਪਹਿਲਾਂ ਗੁਰਦਵਾਰਾ ਨੰਦਪੁਰ ਕਲੌੜ ਦੀ ਸੇਵਾ ਦਾ ਅਰੰਭ ਅਰੰਭਿਆ। ਲੱਭੇ ਪਟੇ ਦੀ ਖੋਜ ਅਨੁਸਾਰ ਇਸ ਗੁਰਦੁਆਰੇ ਸਾਹਿਬ ਦੀ ਗੁਪਤ ਮੰਜੀ-ਅਸਥਾਨ ਬੜੇ ਡੂੰਘੇ ਥਾਉਂ ਤੇ ਵਾਕਿਆ ਸੀ। ਕੋਈ ਪੁਰਾਤਨ ਨਦੀ ਉਥੋਂ ਦੀ ਵਗਦੀ ਰਹਿਣ ਕਰਕੇ ਚਾਰ-ਚੁਫੇਰੇ ਚਿੱਕੜ ਤੇ ਪਾਣੀ ਦਾ ਟੋਭਾ ਹੀ ਲੱਗਾ ਰਹਿੰਦਾ ਸੀ। ਸਿਰੀ ਭਾਈ ਅਰਜਨ ਸਿੰਘ ਜੀ ਨੇ ਆਪ ਉਦਮ ਬਲ ਧਾਰ ਕੇ ਸਾਰੇ ਪਿੰਡ ਵਿਚ ਢੰਡੋਰਾ ਫੇਰ ਕੇ ਭਰਤ ਪਾਉਣ ਲਈ ਆਪ ਸਿਰ ਤੇ ਮਿੱਟੀ ਦੀਆਂ ਟੋਕਰੀਆਂ ਢੋਈਆਂ। ਚਾਹੇ ਬਹੁਤ ਔਕੜਾਂ ਪੇਸ਼ ਆਈਆਂ, ਪਰ ਇਨ੍ਹਾਂ ਦੀ ਉਦਮ-ਨਜ਼ੀਰ ਨੇ ਓੜਕ ਫਤਹਿ ਪਾਈ। ਸੈਂਕੜੇ ਹੀ ਗੱਡੇ ਮਿੱਟੀ ਦੇ ਭਰਤ ਲਈ ਪਾਏ ਗਏ ਤੇ ਨਵੀਨ ਗੁਰਦਵਾਰਾ ਸਾਹਿਬ ਬੜੀ ਉਚਿਆਣ ਤੇ ਸਾਜਿਆ ਗਿਆ। ਅੱਜ ਤਾਈਂ ਪੁਰਾਣੀ ਮੰਜੀ ਸਾਹਿਬ ਥੱਲੇ ਸੁਭਾਇਮਾਨ ਹੈ ਤੇ ਬੜੀ ਮਹਿਫੂਜ਼ ਹੈ। ਉਪਰ ਗੁਰਦਵਾਰਾ ਸਾਹਿਬ ਬੜੀ ਸੋਹਣੀ ਸਕੇਲ ਤੇ ਉਸਾਰਿਆ ਹੋਇਆ ਹੈ। ਇਸ ਗੁਰਦਵਾਰੇ ਦੀ ਖਾਨਦਾਨੀ ਜਗੀਰ ਜਾਇਦਾਦ ਦੀ ਕਮਾਈ ਇਨ੍ਹਾਂ ਦੇ ਨਾਉਂ ਤੇ ਲਿਖੀ ਹੋਈ ਸੀ। ਸੰਤ ਭਾਈ ਅਰਜਨ ਸਿੰਘ ਜੀ ਨੇ ਬੜਾ ਉਦਮ ਧਾਰ ਕੇ ਤੇ ਅਨੇਕਾਂ ਯਤਨ ਕਰਕੇ ਮੁਕਾਮੀ ਸਰਕਾਰੀ ਅਫਸਰਾਂ ਨੂੰ ਪ੍ਰੇਰ ਕੇ ਇਸ ਗੁਰਦਵਾਰੇ ਸਾਹਿਬ ਸਬੰਧੀ ਨੰਦਪੁਰ ਕਲੌੜ ਪਿੰਡ ਦੀ ਇਕ ਕਮੇਟੀ ਬਣਾਈ ਤੇ ਇਸ ਗੁਰਦਵਾਰੇ ਦਾ ਪ੍ਰਬੰਧ ਉਸ ਕਮੇਟੀ ਦੇ ਸਪੁਰਦ ਕਰਵਾ ਦਿਤਾ, ਜਿਥੇ ਹੁਣ ਤਕ ਉਸ ਪ੍ਰਬੰਧਕ ਕਮੇਟੀ ਦਾ ਪ੍ਰਬੰਧ ਚਲਿਆ ਆ ਰਿਹਾ ਹੈ।

**ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਦਾ ਪ੍ਰਬੰਧ-**

ਆਪ ਇਥੋਂ ਅਟੰਕ ਤੇ ਸੁਰਖਰੂ ਹੋ ਕੇ ਫਿਰ ਨਥਾਣਾ ਸਾਹਿਬ ਗੁਰਦੁਆਰੇ ਦੀ ਸੇਵਾ ਵਿਚ ਆ ਜੁਟੇ। ਉਕਤ ਗੁਰਦੁਆਰੇ ਦੀ ਸੇਵਾ ਸਿਰੇ ਚਾੜ੍ਹ ਕੇ ਫਿਰ ਦੂਖ ਨਿਵਾਰਨ ਗੁਰਦੁਆਰੇ ਸਾਹਿਬ ਵਾਲੇ ਲੱਭੇ ਪਟੇ ਦੀ ਖੋਜ ਅਨੁਸਾਰ ਇਸ ਗੁਰਦੁਆਰੇ ਦੇ ਅਸਲੀ ਅਸਥਾਨ ਨੂੰ ਲੱਭਣਾ ਅਰੰਭ ਕੀਤਾ। ਇਸ ਪ੍ਰਥਾਇ ਸਾਡੀ ਆਪਣੀ ਵੀ ਹੱਡ ਬੀਤੀ ਬਾਤ ਇਸ ਪ੍ਰਕਾਰ ਹੈ -

ਜੇਲ੍ਹ ਜਾਣ ਤੋਂ ਪਹਿਲਾਂ ਅਸੀਂ ਅਕਸਰ ਹਰ ਸਾਲ ਪਟਿਆਲੇ ਗੁਰਮੁਖ ਪਿਆਰੇ ਸਿਰੀ ਭਾਈ ਗੁਰਪੁਰ ਨਿਵਾਸੀ ਸਰਦਾਰ ਜੋਗਿੰਦਰ ਸਿੰਘ ਜੀ ਪਾਸ ਜਾਇਆ ਕਰਦੇ ਸਾਂ। ਇਨ੍ਹਾਂ ਪਾਸ ਹਫਤਿਆਂ ਬੱਧੀ ਰਹਿਣਾ ਅਤੇ ਗੁਪਤ ਗੁਹਜ ਪ੍ਰੇਮ-ਕਹਾਣੀਆਂ ਕਰਨੀਆਂ ਸੁਣਨੀਆਂ।

1913 ਦਾ ਜ਼ਿਕਰ ਹੈ ਕਿ ਦਾਸ ਤੇ ਗੁਰਮੁਖ ਪਿਆਰੇ ਭਾਈ ਜੋਗਿੰਦਰ ਸਿੰਘ ਜੀ ਦੋਵੇਂ ਸੈਰ ਕਰਨ ਲਈ ਨਹਿਰੇ ਨਹਿਰ ਪਟਿਆਲੇ ਸ਼ਹਿਰ ਤੋਂ ਬਾਹਰਵਾਰ ਜਾ ਰਹੇ ਸੀ। ਰਹਿਰਾਸ ਦੇ ਸਮੇਂ ਤੋਂ ਪਹਿਲਾਂ ਜੰਗਲ ਮੈਦਾਨ ਦਿਸ਼ਾ ਆਣ ਦੀ ਰੁਚੀ ਫੁਰੀ ਤਾਂ ਭਾਈ ਜੋਗਿੰਦਰ ਸਿੰਘ ਜੀ ਨੇ ਨਹਿਰ ਦੇ ਸੱਜੇ ਪਾਸੇ ਇਕ ਗੂੜ੍ਹੇ ਢੱਕਾਂ ਬ੍ਰਿਛਾਂ ਦੇ ਬੀੜ ਵਿਚ ਇਸ਼ਾਰਾ ਕੀਤਾ ਕਿ ਇਧਰ ਮੈਦਾਨ ਹੋ ਲਈਏ। ਜਦੋਂ ਅਸੀਂ ਉਧਰ ਨੂੰ ਗਏ, ਥੋੜ੍ਹੀ ਹੀ ਵਿੱਥ ਤੇ ਇਕ ਬੋਹੜ ਦਾ ਬ੍ਰਿਛ ਸੀ। ਸੋ ਉਸ ਬ੍ਰਿਛ ਦੀ ਸੁਹਾਵਣੀ ਛਾਉਂ ਨੇ ਸਾਨੂੰ ਖਿੱਚ ਪ੍ਰੇਰਨਾ ਕੀਤੀ ਕਿ ਇਸ ਦੇ ਹੇਠਾਂ ਬੈਠ ਕੇ ਕੁਝ ਅਭਿਆਸ ਕਰੀਏ। ਐਸੀ ਬ੍ਰਿਤੀ ਜੁੜੀ ਕਿ ਉਠਣ ਨੂੰ ਜੀਅ ਨਾ ਕਰੇ। ਜੁਟੇ ਹੀ ਰਹੇ, ਜੁਟੇ ਹੀ ਬੈਠੇ ਰਹੇ। ਉਪਰੋਂ ਰਹਿਰਾਸ ਸਾਹਿਬ ਦਾ ਸਮਾਂ ਆ ਗਿਆ। ਮੈਦਾਨ ਹੋਣਾ ਭੁੱਲ ਗਿਆ। ਗੁਰਮੁਖ ਪਿਆਰੇ ਸਰਦਾਰ ਜੋਗਿੰਦਰ ਸਿੰਘ ਜੀ ਪ੍ਰਮਾਰਥ ਦੇ ਬੜੇ ਹੀ ਰਮਜ਼-ਸ਼ਨਾਸ ਸਨ, ਉਨ੍ਹਾਂ ਨੇ ਸਮਝ ਲਿਆ ਕਿ ਇਸ ਅਸਥਾਨ ਤੇ ਜ਼ਰੂਰ ਕੋਈ ਗੈਬੀ ਕਲਾ ਵਰਤੀ ਹੋਈ ਹੈ। ਪਾਸ ਹੀ 'ਲਹਿਲ' ਨਾਮੇ ਪਿੰਡ ਸੀ। ਇਸ ਪਿੰਡ ਦੇ ਵਾਸੀ ਦੋ ਤਿੰਨ ਬੁੱਢੇ ਆਦਮੀਆਂ ਨੂੰ ਬੁਲਾ ਲਿਆਏ, ਜਿਨ੍ਹਾਂ ਦੀ ਉਮਰ ਵੱਡੀ ਘਨੇਰੀ ਸੀ, ਇਕ ਬੁੱਢਾ ਬੜੀ ਉਮਰ ਦਾ ਮੁਸਲਮਾਨ ਸੀ ਅਤੇ ਦੋ ਧੋਤੀ-ਪੋਸ਼ ਪੁਰਾਣੇ ਬੁੱਢੇ ਜੱਟ ਸਿੱਖ ਸਨ, ਜਿਨ੍ਹਾਂ ਦੀ ਉਮਰ ਅੱਸੀ ਸਾਲ ਤੋਂ ਉਪਰ ਸੀ। ਇਸ ਜਗ੍ਹਾ ਤੇ ਬੁਲਾ ਕੇ ਉਨ੍ਹਾਂ ਨੂੰ ਸਰਦਾਰ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਵਲੋਂ ਪੁਛਿਆ ਗਿਆ ਕਿ ਭਾਈ ਸਾਨੂੰ ਦੱਸੋ, ਇਸ ਬੋਹੜ ਤਲੇ ਕੀ ਪੁਰਾਣੇ ਕੌਤਕ ਵਰਤੇ ਹੋਏ ਹਨ?

ਉਹ ਕਹਿਣ ਲੱਗੇ, "ਜੀ, ਇਸ ਬੋਹੜ ਦਾ ਤਾਂ ਸਾਨੂੰ ਪਤਾ ਨਹੀਂ, ਪਰ ਇਹ ਪਤਾ ਜ਼ਰੂਰ ਹੈ ਕਿ ਉਹ ਜੋ ਜਲ ਦੀ ਛਪੜੀ ਇਸ ਦੇ ਪਾਸ ਹੈ, ਇਸ ਨੂੰ ਅਕਾਲੀਆਂ ਦੀ ਛਪੜੀ ਕਹਿੰਦੇ ਹਨ ਅਤੇ ਬੜੇ ਪੁਰਾਣੇ ਜ਼ਮਾਨੇ ਤੋਂ ਇਹ ਰਵਾਇਤ ਚਲੀ ਆਉਂਦੀ ਹੈ ਕਿ ਇਸ ਛਪੜੀ ਵਿਚ ਬੜੀ ਹੀ ਅਗਾਧ ਗੈਬੀ ਕਲਾ ਹੈ, ਕੀ ਹਿੰਦੂ ਕੀ ਮੁਸਲਮਾਨ, ਕੀ ਬ੍ਰਿਧ ਕੀ ਬਾਲਕ, ਕੀ ਇਸਤ੍ਰੀ ਕੀ ਪੁਰਸ਼, ਸਭ ਇਸ ਦੀ ਬੜੀ ਭਾਰੀ ਮਾਨਤਾ ਕਰਦੇ ਹਨ। ਅਸੀਂ ਅਜ਼ਮਾਅ ਕੇ ਖ਼ੁਦ ਦੇਖਿਆ ਹੈ ਕਿ ਸਾਡੀਆਂ ਅੱਖੀਆਂ ਦੇ ਸਾਮ੍ਹਣੇ ਅਨੇਕਾਂ ਸੁੱਕੇ ਹੋਏ ਨਵ-ਜਨਮੇ ਬਾਲਕ ਹਿੰਦੂ ਮੁਸਲਮਾਨਾਂ ਦੇ ਹਰੇ ਭਰੇ ਅਤੇ ਜੀਂਵਦੇ ਜਾਗਦੇ ਹੋ ਗਏ। ਬੀਮਾਰ ਡੰਗਰ ਪਸ਼ੂਆਂ ਨੂੰ ਭੀ ਇਸ ਛਪੜੀ ਵਿਚੋਂ ਛੱਟੇ ਮਾਰਨ ਕਰਕੇ ਪੂਰਾ ਆਰਾਮ ਹੁੰਦਾ ਦੇਖਿਆ ਹੈ। ਇਸ ਛਪੜੀ ਦੀ ਮਾਨਤਾ ਵਿਚ ਹਰੇਕ ਚਾਨਣੇ ਪੱਖ ਦੀ ਪੰਚਮੀ ਨੂੰ ਬੜੀ ਬੜੀ ਦੂਰੋਂ ਹਿੰਦੂ ਮੁਸਲਮਾਨ ਯਾਤਰੂ ਚਲ ਚਲ ਆਉਂਦੇ ਹਨ ਅਤੇ ਉਨ੍ਹਾਂ ਦੀਆਂ ਮਨੋ-ਕਾਮਨਾਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਅਸੀਂ ਤਾਂ ਐਨਾ ਕੁਛ ਹੀ ਦੇਖਿਆ ਹੈ। ਹੋਰ ਅਜੇ ਇਹ ਛਪੜੀ ਅਸਥਾਨ ਆਮ ਤੌਰ ਤੇ ਪ੍ਰਸਿੱਧ ਨਹੀਂ ਹੋਈ।

ਇਹ ਵਾਰਤਾ ਉਨ੍ਹਾਂ ਬਜ਼ੁਰਗਾਂ ਬਿਰਧਾਂ ਤੋਂ ਸੁਣ ਕੇ ਗੁਰਮੁਖ ਪਿਆਰੇ ਭਾਈ ਜੋਗਿੰਦਰ ਸਿੰਘ ਜੀ ਹੋਰ ਤਿੰਨ ਚਾਰ ਗੁਰਮਖ ਪਿਆਰਿਆਂ ਸਿੰਘ ਸੱਜਣਾਂ ਨੂੰ ਭੀ ਉਸ ਅਸਥਾਨ ਤੇ ਲੈ ਆਏ। ਪੰਜਾਂ ਸਿੰਘਾਂ ਨੇ ਮਿਲ ਕੇ ਅਰਦਾਸਾ ਸੋਧਿਆ ਕਿ

ਸੱਚੇ ਪਾਤਸ਼ਾਹ, ਇਸ ਅਸਥਾਨ ਤੇ ਜੋ ਗੈਬੀ ਕਲਾ ਵਰਤੀ ਹੋਈ ਹੈ, ਉਹ ਪ੍ਰਸਿੱਧ ਹੋ ਕੇ ਪ੍ਰਗਟ ਪਹਾਰੇ ਜਾਪਣ ਲਗ ਜਾਵੇ। ਬੜੀ ਸ਼ਰਧਾ-ਭਾਵਨੀ ਨਾਲ ਇਹ ਅਰਦਾਸਾ ਹੋਇਆ। ਬਸ, ਅਰਦਾਸਾ ਕਰ ਕੇ ਫੌਜਾਂ ਉਥੋਂ ਪਿਛਾਂਹ ਵਹੀਰ ਘਤ ਆਈਆਂ। ਜ਼ਮਾਨੇ ਅਤੇ ਭਾਣੇ ਦੇ ਗੇੜ ਅਨੁਸਾਰ ਅਸੀਂ ਤਾਂ ਅਗਲੇਰੇ ਸਾਲ 1915 ਵਿਚ ਹੀ ਜੇਲ੍ਹ ਦੀਆਂ ਕਾਲ-ਕੋਠੜੀਆਂ ਅੰਦਰ ਚਲੇ ਗਏ। ਸਾਡੇ ਪਿਛੋਂ ਹੀ ਸ਼ਾਇਦ 1927-28 ਦੇ ਦਰਮਿਆਨ ਹੀ ਉਕਤ ਪਟੇ ਲੱਭਣ ਦੇ ਕੌਤਕ ਵਰਤੇ ਜਿਨ੍ਹਾਂ ਦਾ ਪਿਛੇ ਜ਼ਿਕਰ ਕੀਤਾ ਗਿਆ ਹੈ। ਉਸ ਪਟੇ ਦੀ ਉਲੀਕੀ ਹੋਈ ਰੌਸ਼ਨੀ ਅਨੁਸਾਰ ਠੀਕ ਉਹੀ ਅਸਥਾਨ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਰਨ-ਕਮਲਾਂ ਦਾ ਸਸ਼ੋਭਤ ਹੋਣ ਦਾ ਸਪੱਸ਼ਟ ਪ੍ਰਸਿੱਧ ਹੋ ਗਿਆ। ਉਸ ਪਟੇ ਦੀ ਸਾਰੀ ਇਬਾਰਤ ਅਸਾਨੂੰ ਯਾਦ ਨਹੀਂ (ਕਿਤੇ ਹੂ-ਬ-ਹੂ ਸਮੁੱਚੇ ਪਟੇ ਦੀ ਲਿਖਤ ਉਤਾਰੀ ਜਾਏਗੀ), ਪਰ ਇਹ ਮੋਟੀਆਂ ਮੋਟੀਆਂ ਗੱਲਾਂ ਇਸ ਪਟੇ ਵਿਚ ਦਰਜ ਸਨ ਕਿ ਉਸ ਬੋਹੜ ਦੇ ਥੱਲੇ ਗੁਰੂ ਨੌਵੇਂ ਪਾਤਸ਼ਾਹ ਦਿੱਲੀ ਨੂੰ ਜਾਂਦੇ ਹੋਏ ਕੁਛ ਦੇਰ ਟਿਕੇ। ਉਸ ਅਕਾਲੀਆਂ ਦੀ ਛਪੜੀ ਦੀਆਂ ਬਰਕਤਾਂ ਭੀ ਲਿਖੇ ਪਟੇ ਵਿਚ ਦਰਜ ਹਨ ਅਤੇ ਵਰਤਣਹਾਰ ਭਵਿੱਖ ਦੀਆਂ ਗੱਲਾਂ ਭੀ ਲਿਖੀਆਂ ਹੋਈਆਂ ਹਨ ਕਿ ਇਸ ਦੇ ਪਾਸ ਹੀ ਕਿਸੇ ਜ਼ਮਾਨੇ ਬੜਾ ਸ਼ਹਿਰ ਵਸੇਗਾ, (ਪਟਿਆਲਾ ਅਜੇ ਓਦੋਂ ਵਸਿਆ ਨਹੀਂ ਸੀ) ਅਤੇ ਛੱਪੜ ਬੜਾ ਸੁੰਦਰ ਸਰੋਵਰ ਬਣੇਗਾ। ਇਸ ਵਿਚ ਇਸ਼ਨਾਨ ਕਰ ਕੇ ਅਨੇਕਾਂ ਰੋਗੀਆਂ ਦੇ ਦੀਰਘ ਰੋਗ ਮਿਟਣਗੇ ਅਤੇ ਬੜਾ ਸ਼ਾਨਦਾਲ ਗੁਰਦਵਾਰਾ ਸਜੇਗਾ।

ਇਹ ਪਟਾ ਲੈ ਕੇ ਜਦੋਂ ਸੰਤ ਭਾਈ ਅਰਜਨ ਸਿੰਘ ਜੀ ਗੁਰਮੁਖ ਪਿਆਰੇ ਭਾਈ ਜੋਗਿੰਦਰ ਸਿੰਘ ਪਾਸ ਪੁੱਜੇ ਤਾਂ ਪਟੇ ਦੇ ਦਰਸ਼ਨ ਕਰ ਕੇ ਭਾਈ ਜੋਗਿੰਦਰ ਸਿੰਘ ਜੀ ਦੀਆਂ ਖੁਸ਼ੀਆਂ ਦੀ ਹੱਦ ਨਾ ਰਾਹੀਂ। 1913 ਵਿਚ ਅਰਦਾਸ ਕੀਤੀ ਹੋਈ ਫਲੀਭੂਤ ਹੋਈ ਦੇਖ ਕੇ ਉਹ ਨਿਹਾਲੋ ਨਿਹਾਲ ਹੋ ਗਏ। ਸਰਦਾਰ ਜੋਗਿੰਦਰ ਸਿੰਘ ਜੀ ਵੀ ਰਿਆਸਤ ਦੇ ਅਹਿਲਕਾਰ ਸਨ, ਪਰ ਅੰਤਰ-ਗਤੀ ਉਨ੍ਹਾਂ ਦਾ ਮੇਲ ਮਿਲਾਪ ਗੁਰਮੁਖ ਪਿਆਰੇ ਪ੍ਰਮਾਰਥੀ ਸੱਜਣਾਂ ਨਾਲ ਹਮੇਸ਼ਾ ਰਹਿੰਦਾ ਸੀ। ਸਿਰੀ ਭਾਈ ਅਰਜਨ ਸਿੰਘ ਜੀ ਭੀ ਮੁਢੋਂ ਹੀ ਉਨ੍ਹਾਂ ਦੇ ਮਿਲਾਪੀ ਅਤੇ ਸਹਿਚਾਰੀ ਸਨ। ਉਨ੍ਹਾਂ ਨੂੰ ਤਾਂ ਅਮਰੋਂ ਹੀ ਇਸ ਸੇਵਾ ਦਾ ਚਾਉ ਉਪਜਿਆ ਸੀ। ਸਰਦਾਰ ਜੋਗਿੰਦਰ ਸਿੰਘ ਜੀ ਦੀ ਸਹਿਚਾਰਨੀ ਸ਼ਹਿ ਪਾ ਕੇ ਤਾਂ ਸੰਤ ਅਰਜਨ ਸਿੰਘ ਜੀ ਬੜੇ ਉਤਸ਼ਾਹੀ ਹੋ ਗਏ। ਬਸ, ਉਥੇ ਹੀ ਮੋਰਚਾ ਲਾ ਦਿਤਾ, ਦਿਨ ਰਾਤ ਦੀ ਤਪੱਸਿਆ ਅਰੰਭ ਦਿਤੀ, ਮਹੀਨਿਆਂ ਬੱਧੀ ਸਿਆਲੇ ਉਨ੍ਹਾਲੇ ਨੰਗੇ ਰਹਿੰਦੇ, ਉਸ ਉਦਿਆਨ ਅਸਥਾਨ ਉਤੇ ਸਮਾਧੀ ਲਾ ਕੇ ਸਥਿਤ ਹੋ ਗਏ। ਅਭਿਆਸ-ਕਲਾ ਦੀ ਤਪਾਵਸ ਬਰਕਤ ਐਸੀ ਹੋਈ ਕਿ ਦਿਨੋ ਦਿਨ ਇਸ ਇਤਿਹਾਸਕ ਅਸਥਾਨ ਦੀ ਪ੍ਰਸਿੱਧਤਾ ਹੋਣ ਲੱਗੀ। ਸਰਦਾਰ ਜੋਗਿੰਦਰ ਸਿੰਘ ਜੀ ਦੇ ਭਾਣਜੇ ਸਰਦਾਰ ਆਤਮਾ ਸਿੰਘ ਜੀ ਇੰਜੀਨੀਅਰ ਭੀ ਇਸ ਇਤਿਹਾਸਕ ਗੁਰਦੁਆਰੇ ਦੀ ਉਸਾਰੀ ਵਿਚ ਇਨ੍ਹਾਂ ਦੇ ਨਾਲ ਜੁਟ ਗਏ। ਗੁਰੂ ਸਾਹਿਬ ਦੀ ਅਗਾਧ ਕ੍ਰਿਪਾ ਦੁਆਰਾ ਆਤਮਾ ਸਿੰਘ ਜੀ ਨੂੰ ਜੋ ਨਕਸ਼ਾ ਇਸ ਗੁਰਦੁਆਰੇ ਸਾਹਿਬ ਜੀ ਦੇ ਉਸਾਰਨ ਦਾ ਫੁਰਨਾ ਹੋਇਆ, ਉਹ ਬੜਾ ਅਦਭੁਤ ਹੈ। ਬੜੀ ਹੀ ਦੂਰ ਤਾਈਂ ਕਈਆਂ ਘੁਮਾਵਾਂ ਦੀ ਉਦਾਲੇ ਪਦਾਲੇ ਦੀ ਜਗ੍ਹਾ ਇਸ ਨਕਸ਼ੇ ਵਿਚ ਆ ਗਈ, ਜੋ ਮਰਜੀਵੜਿਆਂ ਦੀ ਸਿਰ-ਧੜ ਦੀ ਬਾਜ਼ੀ ਨਾਲ ਨਿਧੜਕ ਹੋ ਕੇ ਰੋਕ ਲਈ ਗਈ।

ਅਸੀਂ 1930 ਵਿਚ ਜੇਲ੍ਹ-ਯਾਤਰਾ ਤੋਂ ਮੁੜ ਜਦੋਂ ਬਾਹਰ ਆਏ ਤਾਂ ਸਾਡੇ ਪ੍ਰਾਣ-ਪਿਆਰੇ ਮਿੱਤਰ ਸਰਦਾਰ ਜੋਗਿੰਦਰ ਸਿੰਘ ਜੀ ਦਾਸ ਨੂੰ ਬੁਲਾ ਕੇ ਪਟਿਆਲੇ ਲੈ ਗਏ। ਉਥੇ ਲਿਜਾ ਕੇ ਪਹਿਲੀ ਖੁਸ਼ਖਬਰੀ ਉਨ੍ਹਾਂ ਨੇ ਉਸ ਅਰਦਾਸੇ ਦੇ ਫਲੀਭੂਤ ਹੋਣ ਦੀ ਸੁਣਾਈ। ਉਸ ਅਸਥਾਨ ਦੇ ਦਰਸ਼ਨ ਕਰਾਏ, ਜਿਥੇ ਸੇਵਾ ਅਰੰਭ ਹੋਈ ਸੀ। ਅਖੰਡ ਕੀਰਤਨ ਦੀਆਂ ਧੁਨੀਆਂ ਜੱਥੇ ਵਲੋਂ ਧੁਮਾਈਆਂ ਗਈਆਂ। ਪਹਿਲਾ ਅਖੰਡ ਪਾਠ ਜੱਥੇ ਵਲੋਂ ਉਸ ਅਸਥਾਨ ਤੇ ਖੂਬ ਗੱਜ ਵੱਜ ਕੇ ਹੋਇਆ। ਬੁੱਢੇ ਦਲ ਦੇ ਪੁਰਾਣੇ ਜਥੇਦਾਰ ਭਾਈ ਰਾਮ ਸਿੰਘ ਜੀ ਵੀ ਆਪਣੇ ਜਥੇ ਦੇ ਸਿੰਘਾਂ ਸਮੇਤ ਸਾਡੇ ਨਾਲ ਹੀ ਆ ਜੁਟੇ। ਜਥੇਦਾਰ ਭਾਈ ਰਾਮ ਸਿੰਘ ਜੀ ਤਾਂ ਤਕੜਾ ਲੱਕ ਬੰਨ੍ਹ ਕੇ ਸੰਤ ਭਾਈ ਅਰਜਨ ਸਿੰਘ ਦੀ ਅਟੁੱਟ ਸੇਵਾ ਵਿਚ ਸਾਂਝੀਵਾਲ ਹੋ ਗਏ। ਇਨ੍ਹਾਂ ਦੋਹਾਂ ਪਰਉਪਕਾਰੀਆਂ (ਸ੍ਰੀ ਸੰਤ ਅਰਜਨ ਸਿੰਘ ਜੀ ਤੇ ਜਥੇਦਾਰ ਰਾਮ ਸਿੰਘ ਜੀ) ਸੱਜਣਾਂ ਦੀਆਂ ਸਿਰ-ਲੱਥ ਕਮਾਈਆਂ ਦਾ ਸਦਕਾ ਹੀ ਇਸ ਗੁਰਦਵਾਰੇ ਦੂਖ ਨਿਵਾਰਨ ਸਾਹਿਬ ਜੀ ਦੀ ਸ਼ਾਨ ਉਜਲੀ ਹੋ ਰਹੀ ਹੈ। ਬਹੁਤੀਆਂ ਔਕੜਾਂ ਤਾਂ ਇਸ ਕਰਕੇ ਪੇਸ਼ ਹੋਈਆਂ ਕਿ ਇਸ ਰਿਆਸਤ ਦੇ ਪਰਲੋਕ-ਗਾਮੀ ਮਹਾਰਾਜਾ ਭੁਪਿੰਦਰ ਸਿੰਘ ਇਸ ਅਸਥਾਨ ਦੇ ਪੰਥ-ਪ੍ਰਸਿੱਧ ਹੋਣ ਵਿਚ ਬੜੇ ਹੀ ਵਿਰੋਧੀ ਸਨ, ਪਰ ਜਿਉਂ ਜਿਉਂ ਉਹ ਵਿਰੋਧਤਾ ਕਰਦੇ ਸਨ, ਤਿਉਂ-ਤਿਉਂ ਇਸ ਗੁਰਦਵਾਰੇ ਸਾਹਿਬ ਦਾ ਮਹਿਮਾ-ਮਈ ਪ੍ਰਤਾਪ ਦਿਨ ਦੂਣਾ ਤੇ ਰਾਤ ਚੌਗੁਣਾ ਚਮਤਕਾਰ ਹੁੰਦਾ ਸੀ। ਮਹਾਰਾਜ ਭੁਪਿੰਦਰ ਸਿੰਘ ਨੇ ਇੰਜੀਨੀਅਰ ਸਰਦਾਰ ਆਤਮਾ ਸਿੰਘ ਜੀ ਨੂੰ ਪਟਿਆਲਾ ਤੋਂ ਬਦਲ ਕੇ ਦੂਰ ਨਰਵਾਣੇ ਦੇ ਅਸਥਾਨ ਤੇ ਜਾ ਤਾਈਨਾਤ ਕੀਤਾ, ਪਰ ਉਹ ਗੁਪਤੋ ਗੁਪਤੀ ਆ ਕੇ ਸੇਵਾ ਕਰ ਜਾਂਦੇ ਸਨ। ਉਨ੍ਹਾਂ ਦੀ ਸਕੀਮ ਅਨੁਸਾਰ ਗੁਰਦਵਾਰਾ ਸਾਹਿਬ ਦੀ ਮੰਜ਼ਲ-ਉਸਾਰੀ ਹੌਲੀ ਹੌਲੀ ਪੂਰੀ ਤਕਮੀਲ ਨੂੰ ਪਹੁੰਚ ਗਈ।

ਅਸੀਂ ਜਦੋਂ ਜਥੇ ਸਮੇਤ ਅਖੰਡ ਕੀਰਤਨ ਤੇ ਅਖੰਡਪਾਠ ਕਰਨ ਲਈ ਏਸ ਪਵਿੱਤਰ ਅਸਥਾਨ ਤੇ ਪੁੱਜੇ ਤਾਂ ਉਸ ਸਮੇਂ ਸੰਤ ਅਰਜਨ ਸਿੰਘ ਜੀ ਫਕੀਰਾਂ ਵਾਲੀ ਗੋਦੜੀ ਪਹਿਨੇ ਹੋਏ ਸਮਾਧੀ ਲਾਈ ਉਥੇ ਬੈਠੇ ਸਨ। ਕੀਰਤਨ ਵਿਚ ਸਾਡੇ ਨਾਲ ਆ ਜੁਟੇ। ਭੋਗ ਪਏ ਪਿਛੋਂ ਜਦੋਂ ਅਸੀਂ ਗੋਦੜੀ ਵਾਲਾ ਸੰਤ ਦੇਖਿਆ, ਤਾਂ ਅਸੀਂ ਉਸ ਨੂੰ ਬੜੀਆਂ ਝਾੜਾਂ ਪਾਈਆਂ ਕਿ ਤੂੰ ਗੁਰੂ ਦਾ ਸਿੰਘ ਹੋ ਕੇ ਭੇਖੀਆਂ ਵਾਲੀ ਗੋਦੜੀ ਪਾਈ ਫਿਰਦਾ ਹੈਂ। ਸੰਤ ਅਰਜਨ ਸਿੰਘ ਜੀ ਨੇ ਓਦੋਂ ਹੀ ਬਚਨ ਸੁਣਨ ਸਾਰ ਗੋਦੜੀ ਲਾਹ ਦਿਤੀ ਤੇ ਅੰਦਰੋਂ ਗਾਤਰੇ ਦੀ ਕ੍ਰਿਪਾਨ ਸਜਾ ਕੇ ਪੂਰੇ ਸਿੰਘਾਂ ਵਾਲੀ ਰਹਿਣੀ ਰਹਿਤ ਵਿਚ ਆਪਣੇ ਆਪ ਨੂੰ ਤਤਪਰ ਸਜਿਆ ਧਜਿਆ ਦਿਖਾਇਆ ਤੇ ਹੱਸ ਕੇ ਬੋਲੇ ਕਿ 'ਇਸ ਗੋਦੜੀ ਦੀ ਬਰਕਤ ਨਾਲ ਇਸ ਗੁਰਦਵਾਰੇ ਸਾਹਿਬ ਦੀ ਮਾਇਆ ਕਰ ਕੇ ਬੜੀ ਸੇਵਾ ਹੁੰਦੀ ਹੈ ਅਤੇ ਦਿਨੋ ਦਿਨ ਹੋਈ ਜਾਂਦੀ ਹੈ। ਜੇ ਹੁਕਮ ਦਿਓ, ਤਾਂ ਧਾਰਨ ਕਰੀ ਰਖਾਂ, ਪੰਜ ਕਰਾਰਾਂ ਦੇ ਉਪਰ ਦੀ ਪਾਈ ਰੱਖਾਂ ? ਅਸੀਂ ਪ੍ਰਸੰਨ

'ਆਤਮ ਮਾਰਗ', ਅਗਸਤ, 2000

ਹੋ ਕੇ ਉਸ ਨੂੰ ਗੋਦੜੀ ਧਾਰਨ ਦੀ ਖੁਸ਼ੀ ਦਿਤੀ। ਸੰਤ ਜੀ ਨੇ ਲਾਹੀ ਹੋਈ ਗੋਦੜੀ ਫੇਰ ਪਾ ਲਈ। ਅਜੇ ਪਾਈ ਹੀ ਸੀ ਕਿ ਰਾਜ ਮਹਿਲ ਦੀਆਂ ਦੋ ਰਾਣੀਆਂ ਸਿਦਕ ਸ਼ਰਧਾ ਭਰੀਆਂ ਹੋਈਆਂ ਆਈਆਂ, ਦੋਹਾਂ ਨੇ ਪੰਜ ਪੰਜ ਸੌ ਦਮੜੇ ਦੀ ਰਕਮ ਗੁਰਦਵਾਰੇ ਸਾਹਿਬ ਦੀ ਸੇਵਾ ਲਈ ਗੋਦੜੀ ਵਾਲੇ ਸੰਤ ਦੇ ਅੱਗੇ ਆਇ ਭੇਟਾ ਕੀਤੀ। ਸਾਰੇ ਖਿੜ-ਖਿੜਾ ਕੇ ਹੱਸ ਪਏ। ਸੰਤ ਜੀ ਫੇਰ ਕਹਿਣ ਲੱਗੇ, ਕਿ ਸਾਰਾ ਕ੍ਰਿਸ਼ਮਾ ਇਸ ਗੋਦੜੀ ਦਾ ਹੀ ਹੈ। ਰਾਣੀਆਂ ਦੇ ਸਾਮ੍ਹਣੇ ਹੀ ਕਹਿਣ ਲੱਗੇ, ਸੰਸਾਰੀ ਰਾਜੇ ਰਾਣੀਆਂ ਤੇ ਹੋਰ ਮਾਇਆਧਾਰੀ ਪੁਰਸ਼ ਇਸ ਗੋਦੜੀ ਦੇ ਭੇਖ ਤੇ ਹੀ ਰੀਝ ਕੇ ਪੁਕਰਦੇ ਹਨ, ਮਾਇਆ ਦੇ ਬੜੇ ਬੜੇ ਗੱਫੇ ਆਦਿ ਭੇਟਾ ਕਰਦੇ ਹਨ, ਅਸੀਂ ਗੁਰੂ ਲੇਖੇ ਲਾਈ ਜਾਂਦੇ ਹਾਂ।

ਸੰਤ ਜੀ ਸਰੋਵਰ ਦੀਆਂ ਚਾਰੇ ਬਾਹੀਆਂ ਦੀ ਸੇਵਾ ਕਰਾਉਣ ਵਿਚ ਜੁਟ ਗਏ ਤੇ ਅਸੀਂ ਗੁਰਦਵਾਰਾ ਸਾਹਿਬ ਦੇ ਸਾਰੇ ਅਦਭੁੱਤ ਨਜ਼ਾਰੇ ਦੇਖ ਕੇ ਬੜੇ ਹੀ ਗਦ ਗਦ ਹੋਏ। ਪਰ ਇਸ ਗੱਲ ਨੂੰ ਦੇਖ ਕੇ ਸਾਡਾ ਚਿੱਤ ਬੜਾ ਹੀ ਨਿਮੋਝਾਣਾ ਹੋਇਆ ਕਿ ਜਿਸ ਬੋਹੜ ਦੇ ਬ੍ਰਿਛ ਨੂੰ ਅਸੀਂ ਲਹਿ ਲਹਿ ਕਰਦੇ ਦੇਖਿਆ ਸੀ ਉਥੇ ਬੋਹੜ ਦਾ ਮੁੱਢ ਹੀ ਬਾਕੀ ਰਹਿ ਗਿਆ ਸੀ। ਪਤਾ ਨਹੀਂ ਕਿਸ ਕਾਰਨ ਕਰਕੇ ਉਪਰਲਾ ਸਾਰਾ ਵਿਸਥਾਰ ਝਾੜ ਝੜ ਗਿਆ। ਐਨ ਉਸੇ ਯਾਦਗਾਰੀ ਅਸਥਾਨ ਉਤੇ ਲਿਖਤੀ ਪਟਾ ਜੜ੍ਹਿਆ ਹੋਇਆ ਦੇਖਿਆ, ਦਰਸ਼ਨ ਕਰਕੇ ਤੇ ਪੜ੍ਹ ਕੇ ਬੜੇ ਹੀ ਗਦ ਗਦ ਹੋਏ ਤੇ ਵੀਰ ਪਿਆਰੇ ਸੰਤ ਅਰਜਨ ਸਿੰਘ ਜੀ ਨੂੰ ਜੱਫੀ ਵਿਚ ਲੈ ਕੇ ਘੁੱਟ ਘੁੱਟ ਕੇ ਪਿਆਰ ਕੀਤਾ। ਉਹ ਬੜੇ ਨਿਮਰਤਾ ਵਾਲੇ ਸਨ, ਕਹਿਣ ਲੱਗੇ ਕਿ ਸਾਰਾ ਗੁਰੂ ਸਾਹਿਬ ਦਾ ਪ੍ਰਤਾਪ ਹੈ। ਗੁਰਮੁਖ ਸੰਗਤਾਂ ਦੀ ਮਿਹਰ ਦਾ ਸਦਕਾ ਹੀ ਇਹ ਸਭ ਕੁਝ ਜ਼ਹੂਰ ਵਿਚ ਆਇਆ ਹੈ। ਦਾਸ ਵਰਗੇ ਨਿਮਾਣੇ ਕੀਟ ਕੀ ਹੈਸੀਅਤ ਰਖਦੇ ਹਨ, ਸੇਵਾ ਕਰਨ ਦੀ। ਕਰਣਾ-ਕ੍ਰਿਤਗਤਾ-ਰਸ ਵਿਚ ਆ ਕੇ ਉਨ੍ਹਾਂ ਦਾ ਬੈਰਾਗ ਅੱਖੀਆਂ ਦੇ ਨੀਰ ਥਾਣੀ ਵਹਿ ਤੁਰਿਆ। ਦਿਲ ਦੀ ਗਰੀਬੀ ਤਾਂ ਸੰਤ ਭਾਈ ਅਰਜਨ ਸਿੰਘ ਦੇ ਰੋਮ ਰੋਮ ਵਿਚ ਰਚੀ ਹੋਈ ਸੀ, ਉਹ ਆਪਣੇ ਆਪ ਨੂੰ ਸੰਤ ਕਹਾ ਕੇ ਹਰਗਿਜ਼ ਰਾਜ਼ੀ ਨਹੀਂ ਸਨ। ਸਾਰੀ ਉਮਰ ਗਰੀਬ ਸਿੱਖਾਂ ਵਾਲੇ ਦਾਈਏ ਵਿਚ ਹੀ ਗੁਜ਼ਰੀ। ਏਸ ਵੀਰ ਅਰਜਨ ਸਿੰਘ ਜੈਸੇ ਜਤੀ ਸਤੀ ਹੋਣਾ ਇਕ ਬੜੀ ਹੀ ਨਾਯਾਬ ਗੱਲ ਹੈ।

**ਅੰਬਾਲੇ ਅਚਰਜ ਕਹਾਣੀ** –

ਇਕ ਵਾਰ ਅੰਬਾਲੇ ਸ਼ਹਿਰ ਦੇ ਮਸਖਰੇ ਸਿਆਣਪਾਂ ਦੇ ਪੁਟੇ ਹੋਏ ਪੁਰਸ਼ ਭੋਲੇ ਸੰਤ ਅਰਜਨ ਸਿੰਘ ਜੀ ਨੂੰ ਗੱਲਾਂਬਾਤਾਂ ਵਿਚ ਲਾ ਕੇ ਅੰਬਾਲੇ ਸ਼ਹਿਰ ਦੇ ਗਨਕਾਵਾੜੇ ਵਿਚ ਲੈ ਵੜੇ। ਉਥੇ ਸ਼ਹਿਰ ਦੀਆਂ ਸਾਰੀਆਂ ਵੇਸਵਾਵਾਂ ਇਕੱਠੀਆਂ ਹੋਈਆਂ ਹੋਈਆਂ ਹਨ। ਵੇਸਵਾਵਾਂ ਨੇ ਨੌਜਵਾਨ ਭਾਈ ਅਰਜਨ ਸਿੰਘ ਜੀ ਨੂੰ ਭੁਲਾਵਣ ਲਈ ਬੜੇ ਹਾਵ ਭਾਵ ਦਿਖਾਏ। ਆਪਣੇ ਆਪ ਨੂੰ ਚਾਰ ਚੁਫੇਰਿਓਂ ਕਾਮਨੀਆਂ ਇਸਤ੍ਰੀਆਂ ਨਾਲ ਘਿਰੇ ਹੋਏ ਦੇਖ ਕੇ ਸੰਤ ਜੀ ਆਪਣੇ ਗੌਰਵੀਂ ਰੋਹ ਵਿਚ ਆ ਕੇ ਲਾਲੋ ਲਾਲ ਹੋ ਗਏ, ਗੱਜਵੀਂ ਅਤੇ ਦਿਲ-ਚੀਰਵੀਂ ਉਚੀ ਸੁਰ ਨਾਲ ਇਕੋ 'ਗੁਰ ਸ਼ਬਦ' ਕਰਤਾਰ ਦੇ ਰੰਗਾਂ ਵਿਚ ਮਸਤ ਹੋ ਕੇ ਕੀਰਤਨ ਲੈਅ ਵਿਚ ਐਸਾ ਉਚਰਿਆ ਕਿ ਸਾਰੀਆਂ ਦੇ ਪਾਪ ਕੰਬ ਗਏ, ਕਮਾਤੇ ਪਾਪ ਤਿਨ੍ਹਾਂ ਕਾਮਈਆਂ ਦੇ ਅੱਖਾਂ ਅੱਗੇ ਖੜ੍ਹੇ ਹੋ ਗਏ। ਸਭ ਵਿਸੂਰ ਵਿਸੂਰ ਹੋ ਕੇ, ਰੋ ਰੋ ਵਿਰਲਾਵਣ ਲੱਗੀਆਂ, "ਹੇ ਗੁਰੂ ਨਾਨਕ ਦੇਵ ਦੇ ਦਰੋਂ ਵਰੋਸਾਏ ਹੋਏ ਗੁਰਮੁਖ ਸੰਤ ਜੀਓ! ਸਾਨੂੰ ਵੀ ਕਰਤਾਰ ਦੇ ਦਵਾਰਿਓਂ ਬਖਸ਼ਵਾ ਦਿਓ, ਅਗਾਂਹ ਨੂੰ ਅਸੀਂ ਸਭ ਪਾਪ-ਕਰਮ ਛੱਡ ਦੇਵਾਂਗੀਆਂ।" ਭਾਈ ਅਰਜਨ ਸਿੰਘ ਜੀ ਗਰਜਵੀਂ ਅਵਾਜ਼ ਨਾਲ ਇਹ ਕਹਿ ਕੇ ਨਿਕਲ ਆਏ ਕਿ ਸਭ ਨੂੰ ਅੰਮ੍ਰਿਤ ਛਕਣਾ ਪਵੇਗਾ, ਨਾਮ ਦੀਆਂ ਕਮਾਈਆਂ ਕਰਕੇ ਕਲਿਆਣ ਹੋਵੇਗੀ। ਰੋਂਦੀਆਂ ਕੁਰਲਾਂਦੀਆਂ ਹੋਈਆਂ ਬਾਹਰ ਸੰਤ ਜੀ ਦੇ ਮਗਰ ਬਾਜ਼ਾਰ ਵਿਚ ਭੱਜੀਆਂ ਆਈਆਂ। ਸੰਤ ਜੀ ਇਕ ਫੌਰੇ ਵਿਚ ਹੀ ਕਿਤੇ ਛਾਈਂ ਮਾਈਂ ਹੋ ਗਏ, ਉਹ ਦੇਖਦੀਆਂ ਹੀ ਰਹਿ ਗਈਆਂ।

ਪਟਿਆਲੇ ਸ਼ਹਿਰ ਦੀਆਂ ਅਨੇਕਾਂ ਯੁਵਤੀਆਂ, ਮਾਈਆਂ ਬੀਬੀਆਂ ਭੂਰੀ ਵਾਲੇ ਭਾਈ ਅਰਜਨ ਸਿੰਘ ਜੀ ਨੂੰ ਪੁੱਜੇ ਹੋਏ ਸੰਤ ਸਮਝ ਕੇ ਪੂਜਦੀਆਂ ਸਨ। ਪਰ ਸੰਤ ਜੀ ਕਿਸੇ ਨੂੰ ਨਹੀਂ ਢੁਕਣ ਦਿੰਦੇ ਸੀ, ਆਪਣੇ ਚਰਨ ਨਹੀਂ ਪਰਸਣ ਦਿੰਦੇ ਸਨ। ਦੂਰੋਂ ਖੜ੍ਹੀਆਂ ਡੰਡਉਤ ਨਮਸਕਾਰਾਂ ਕਰਦੀਆਂ ਨੂੰ ਬਹੁ ਬਹੁ ਬਿਧ ਭਾਂਤ ਉਪਦੇਸ਼ ਦੇ ਕੇ ਤੇ ਸਿੱਧੇ ਰਾਹ ਪਾ ਕੇ ਆਪ ਸਦਾ ਨਿਰਲੇਪ ਰਹਿੰਦੇ ਸਨ। ਫਿਰ ਵੀ ਆਪਣੀ ਸੁਰਤੀ ਬਿਰਤੀ ਵਿਚ ਮਗਨ ਤੁਰੇ ਜਾਂਦਿਆਂ ਦੇ ਚਰਨਾਂ ਤੇ ਡਿੱਗ ਪੈਂਦੀਆਂ ਸਨ। ਓੜਕ ਸੰਤ ਜੀ ਨੇ ਆਪਣੇ ਚਰਨਾਂ ਨੂੰ ਹੀ ਸਰਾਪ ਦੇਣਾ। ਜਦੋਂ ਅੰਤ ਸਮੇਂ ਭੂਰੀ ਵਾਲੇ ਸੰਤ ਅਰਜਨ ਸਿੰਘ ਜੀ ਪੈਰਾਂ ਦੀ ਬੀਮਾਰੀ ਨਾਲ ਆਰੀ ਹੋ ਕੇ ਆਤੀ ਆਤੁਰ ਹੋ ਗਏ ਤਾਂ ਹਸੂੰ ਹਸੂੰ ਕਰਦੇ ਇਹ ਬਚਨ ਕਰਦੇ ਪਰਲੋਕ ਨੂੰ ਪਧਾਰ ਗਏ ਕਿ ਸਾਡੇ ਪੈਰ ਅਸੀਂ ਆਪਣੇ ਕਦੇ ਨਹੀਂ ਸਮਝੇ। ਪਰਾਏ ਪੈਰ ਸਮਝਦੇ ਹੋਏ ਵੀ ਪੈਰ ਪਰਸਣ-ਹਾਰੀਆਂ ਨੂੰ ਐਵੇਂ ਹੀ ਤਿਸਕਾਰਦੇ ਰਹੇ, ਗੁਰੂ ਸਭ ਦਾ ਭਲਾ ਕਰੇ।

**ਅੰਤ ਸਮਾਂ** –

ਅਜੇ ਛੋਟੀ ਹੀ ਆਰਬਲਾ ਸੀ, ਯੁਵਕ ਅਵਸਥਾ ਵਿਚ ਹੀ ਪਰਲੋਕ ਪਿਆਨੇ ਕਰ ਗਏ ਪਰ ਪੂਰਨ ਗੁਰਸਿੱਖੀ ਦੇ ਪੂਰਨੇ ਪਾ ਗਏ। ਗੁਰਦਵਾਰਾ ਦੂਖ ਨਿਵਾਰਨ ਸਾਹਿਬ ਦੀ ਧਰਤੀ ਵਿਚ ਹੀ ਇਨ੍ਹਾਂ ਦਾ ਸਸਕਾਰ ਹੋਣਾ ਸੀ। ਉਹ ਖੁਦ ਹੀ ਪਧਾਰਨ ਤੋਂ ਪਹਿਲਾਂ ਇਹ ਵਸੀਅਤ ਕਰ ਗਏ ਸਨ ਕਿ ਸਾਡੇ ਸਰੀਰ ਦਾ ਸਸਕਾਰ ਓਥੇ ਨਹੀਂ ਕਰਨਾ, ਥੋੜ੍ਹੀ ਮਤ ਵਾਲੀਆਂ ਮਾਈਆਂ ਮਤੇ ਮੜ੍ਹੀ ਬਣਾ ਕੇ ਓਥੇ ਹੀ ਨਾ ਪੂਜਣ ਲਗ ਜਾਵਣ। ਸੰਗਤਾਂ ਫਿਰ ਵੀ ਬਜ਼ਿਦ ਸਨ ਕਿ ਉਨ੍ਹਾਂ ਦੇ ਸਰੀਰ ਨੂੰ ਦੂਖ ਨਿਵਾਰਨ ਸਾਹਿਬ ਦੀ ਪਾਵਨ ਧਰਤੀ ਵਿਚ ਸਸਕਾਰਿਆ ਜਾਵੇ। ਪਰ ਸਤਿਗੁਰੂ ਜੀ ਨੇ ਸੰਤ ਜੀ ਦਾ ਪ੍ਰਣ ਨਿਭਾਵਣ ਲਈ ਉਸ ਵਕਤ ਦੇ ਮੈਨੇਜਰ ਸਰਦਾਰ ਨਿਰਮਲ ਸਿੰਘ ਦੀ ਐਸੀ ਬੁੱਧ ਫੇਰੀ ਕਿ ਸੰਤ ਜੀ ਦੇ ਸਰੀਰ ਦਾ ਸਸਕਾਰ ਉਥੇ ਨਾ ਹੀ ਕਰਨ ਦਿਤਾ। ਥੋੜ੍ਹਾ ਚਿਰ ਪਿਛੋਂ ਅਸੀਂ ਵੀ ਉਥੇ ਪਹੁੰਚ ਗਏ। ਅਸੀਂ ਸਰਦਾਰ ਨਿਰਮਲ ਸਿੰਘ ਮੈਨੇਜਰ ਗੁਰਦਵਾਰਾ ਦੂਖ ਨਿਵਾਰਨ ਸਾਹਿਬ ਨੂੰ ਨਰਮੀ ਨਾਲ ਪੁਛਿਆ ਕਿ ਆਪ ਨੇ ਐਸੀ ਜਿੱਦ ਕਿਉਂ ਫੜੀ? ਸੰਗਤਾਂ ਸਭ ਨਾਰਾਜ਼

(ਬਾਕੀ ਪੰਨਾ 33 ਤੇ)

# ਸਮਰਪਣ – ਪਰਮ ਸੁੱਖ

***ਸੰਤ ਕਲਿਆਣ ਦਾਸ ਸਿੰਘ ਜੀ***
***ਸ੍ਰੀ ਅਨੰਦਪੁਰ ਸਾਹਿਬ***

**ਨੋਟ** – ਬੜੀ ਖੁਸ਼ੀ ਦੀ ਗੱਲ ਹੈ ਕਿ ਅੰਮ੍ਰਿਤ ਪਾਨ ਕਰਕੇ ਆਪ ਜੀ (ਸੰਤ) ਕਲਿਆਨਦਾਸ ਤੋਂ (ਸੰਤ) ਕਲਿਆਣ ਦਾਸ ਸਿੰਘ ਸੱਜ ਗਏ ਹਨ।

ਆਪਣਾ ਸਮੁੱਚਾ ਅਹੰ ਤਿਆਗ ਕੇ ਗੁਰੂ ਪ੍ਰਮੇਸ਼ਰ ਦੇ ਅਰਪਣ (ਸਪੁਰਦ) ਹੋ ਜਾਣਾ 'ਸਮਰਪਣ' ਹੈ। ਆਪਣੀ ਖੁਦੀ, ਆਪਣੀ ਹੋਂਦ ਨੂੰ ਸੰਪੂਰਨ ਸਮਾਪਤ ਕਰ ਦੇਣਾ, ਨੇਸਤੋ ਨਾਬੂਦ ਕਰ ਦੇਣਾ 'ਸਮਰਪਣ' ਹੈ।

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ***
***ਹੁਕਮਿ ਮੰਨਿਐ ਪਾਈਐ॥ ਪੰਨਾ – 918***

ਗੁਰੂ ਗੋਰ ਮੁਰੀਦ ਮੁਰਦਾ ਹੋ ਜਾਣਾ, ਸਮਾਅ ਜਾਣਾ 'ਸਮਰਪਣ' ਹੈ।

***ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥***
***ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥***
***ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥***
***ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥***
***ਪੰਨਾ – 474***

ਚੰਗੀ ਮੰਦੀ ਗੁਰੂ ਦੀ ਮਰਜ਼ੀ ਹੀ ਹੋਵੇ। ਆਪਣੀ ਮਰਜ਼ੀ ਮਰਜ਼ੀ ਨਾ ਰਹੇ। ਆਪਣੀ ਮਰਜ਼ੀ ਗੁਰੂ ਦੀ ਮਰਜ਼ੀ ਵਿਚ ਸਮਾਅ ਜਾਵੇ। 'ਸਮਰਪਣ'

***ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥***
***ਗੁਰ ਕੀ ਆਗਿਆ ਮਨ ਮਹਿ ਸਹੈ॥***
***ਆਪਸ ਕਉ ਕਰਿ ਕਛੁ ਨ ਜਨਾਵੈ॥***
***ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥***
***ਮਨੁ ਬੇਚੈ ਸਤਿਗੁਰ ਕੈ ਪਾਸਿ॥***
***ਤਿਸੁ ਸੇਵਕ ਕੇ ਕਾਰਜ ਰਾਸਿ॥***
***ਸੇਵਾ ਕਰਤ ਹੋਇ ਨਿਹਕਾਮੀ॥***
***ਤਿਸ ਕਉ ਹੋਤ ਪਰਾਪਤਿ ਸੁਆਮੀ॥ ਪੰਨਾ – 286***

ਗੁਰੂ ਨੂੰ ਮਨ ਦੇ ਦੇਵੇ, ਵੇਚ ਦੇਵੇ ਪਰ ਵੱਟੇ (ਬਦਲੇ) ਵਿਚ ਕੁਝ ਨਾ ਲਵੇ, ਨਿਇਛਤ ਸੇਵਾ ਕਰੇ, ਜਦੋਂ ਗੁਰੂ ਨੂੰ ਮਨ ਸੌਂਪ ਦੇਣਾ ਹੈ ਤਾਂ ਮਨ ਮੇਰਾ ਨਹੀਂ ਰਿਹਾ, ਗੁਰੂ ਦਾ ਹੋ ਗਿਆ, ਫੁਰਨਿਆਂ ਦਾ ਮਾਲਕ ਗੁਰੂ ਹੋ ਗਿਆ, ਇਛਿਆਵਾਂ ਦਾ ਮਾਲਕ ਗੁਰੂ ਹੋ ਗਿਆ, ਮੇਰੇ ਮਨ ਦੀ ਇੱਛਾ ਮੇਰੀ ਨਹੀਂ ਰਹੀ, ਗੁਰੂ ਦੀ ਹੋ ਗਈ। ਅਥਵਾ ਗੁਰੂ ਦੀ ਇੱਛਾ ਹੀ ਮੇਰੀ ਇੱਛਾ ਹੋ ਗਈ। ਮੇਰੀ ਇੱਛਾ ਨਹੀਂ ਰਹੀ।

ਸਮਰਪਣ, ਮਨ ਕਰਕੇ ਹੀ ਹੁੰਦਾ ਹੈ, ਤਨ ਕਰਕੇ ਨਹੀਂ, ਤਨ ਤੇ ਧਨ ਤਾਂ ਨਾਲ ਹੀ ਆ ਜਾਂਦੇ ਹਨ।

***ਮਨੁ ਅਰਪਉ ਧਨੁ ਰਾਖਉ ਆਗੈ***
***ਮਨ ਕੀ ਮਤਿ ਮੋਹਿ ਸਗਲ ਤਿਆਗੀ॥ ਪੰਨਾ – 204***

ਇਸਨੂੰ ਰਜ਼ਾ ਵਿਚ ਰਹਿਣਾ ਵੀ ਕਹਿੰਦੇ ਹਨ, ਉਸ ਦੀ ਮਰਜ਼ੀ (ਰੱਬ ਦੀ ਰਜ਼ਾ) ਰਜ਼ਾ ਵਿਚ ਰਹਿਣਾ, ਉਸ ਦੀ ਰਜ਼ਾ ਨੂੰ ਅੰਦਰੋਂ ਡੂੰਘੇ ਤੋਂ ਸਵੀਕਾਰਨਾ ਸਮਰਪਣ ਹੈ।

ਮਨ ਤਨ ਤੋਂ ਉਲਟ ਘਟਨਾ ਵਾਪਰੇ। ਫਿਰ ਰਜ਼ਾ ਵਿਚ ਰਹੇ, ਪ੍ਰਸੰਨ ਚਿੱਤ ਰਹੇ, ਇਸ ਨੂੰ ਗੁਰੂ ਦੀ ਮਰਜ਼ੀ ਜਾਣ ਕੇ ਖਿੜੇ ਮੱਥੇ ਪ੍ਰਵਾਨ ਕਰੇ, ਸਮਚਿੱਤ ਰਹੇ। ਸਤਿ ਸਤਿ ਮੰਨੇ ਰਜ਼ਾ ਹੈ। ਇਸ ਨੂੰ ਭਾਣਾ ਮੰਨਣਾ ਵੀ ਕਹਿੰਦੇ ਹਨ। 'ਭਾਣਾ' ਭਾਵ ਜੋ ਉਸ ਨੂੰ ਭਾਉਂਦਾ ਹੋਵੇ, ਜੋ ਵੀ ਸੁਭਾਵਿਕ ਵਾਪਰੇ ਉਸ ਤੇ ਕਿੰਤੂ ਨਾ ਕਰੇ। ਸਮਰਪਣ ਹੈ।

ਸ਼ਰਧਾ ਤੋਂ ਸਮਰਪਣ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਸ਼ਰਧਾ ਤੋਂ ਹੀ ਸਿਮਰਨ ਜਾਗਦਾ ਹੈ। ਸਿਮਰਨ ਤੋਂ ਸਮਰਪਣ ਅਵਸਥਾ ਮਿਲਦੀ ਹੈ। ਸਮਰਪਣ ਤੋਂ ਸਿਮਰਨ, ਸਿਮਰਨ ਵਾਲਾ ਸਮਰਪਿਤ ਹੋ ਜਾਂਦਾ ਹੈ। ਸਮਰਪਿਤ ਹੋਇਆ ਵਿਵੇਕ ਨੂੰ ਪ੍ਰਾਪਤ ਹੋ ਜਾਂਦਾ ਹੈ ਉਸ ਨੂੰ ਸਦੀਵੀ ਯਾਦ ਪ੍ਰਾਪਤ ਹੋ ਜਾਂਦੀ ਹੈ। ਉਹ ਬਿਹੰਗਮ ਮਾਰਗ ਨੂੰ ਪ੍ਰਾਪਤ ਹੋ ਜਾਂਦਾ ਹੈ। ਸਿਮਰਨ ਯਾਦ ਨੂੰ ਕਿਹਾ ਜਾਂਦਾ ਹੈ, ਜੋ ਸਮਰਪਿਤ ਹੋ ਚੁਕਿਆ ਹੈ, ਉਹ ਸਦੀਵੀ ਪ੍ਰਭੂ ਹੋਂਦ ਦੀ ਯਾਦ ਵਿਚ ਲੀਨ ਹੋ ਜਾਂਦਾ ਹੈ। ਸਿਮਰਨ ਤੇ ਸਮਰਪਣ ਇਕ ਸਰਕਟ ਹੈ, ਇਕ ਨਾਲ ਦੂਜਾ ਜੁੜਿਆ ਹੋਇਆ ਹੈ। ਇਕ ਆ ਜਾਵੇ ਤਾਂ ਦੂਜਾ ਵੀ ਆਪੇ ਆ ਜਾਂਦਾ ਹੈ।

ਸਿਮਰਨ ਤੇ ਸਮਰਪਣ ਇਕ ਸਿੱਕੇ ਦੇ ਦੋ ਪਹਿਲੂ ਹਨ, ਦੋਹਾਂ ਦੀ ਪਿੱਠ ਜੁੜੀ ਹੋਈ ਹੈ, ਦੋਵੇਂ ਇਕ ਹਨ, ਜਿਸਨੂੰ ਸਿੱਕਾ ਮਿਲੇਗਾ ਉਸ ਨੂੰ ਦੋਵੇਂ ਪਹਿਲੂ ਮਿਲਣਗੇ। ਜਿਸ ਨੂੰ ਸਿਮਰਨ ਪ੍ਰਾਪਤ ਹੋਵੇਗਾ, ਉਹ ਸਮਰਪਿਤ ਹੋ ਜਾਵੇਗਾ। ਜੋ ਸਮਰਪਿਤ ਹੋਵੇਗਾ ਉਹ ਸਿਮਰਨ ਨੂੰ ਪ੍ਰਾਪਤ ਹੋਵੇਗਾ। ਇਕ ਰਹਿ ਜਾਵੇਗਾ, ਖੁਦ ਨਹੀਂ ਰਹੇਗਾ, ਦ੍ਵੈਤ ਨਾਸ਼ ਹੋ ਜਾਵੇਗੀ।

***ਇਹ ਬਿਧਿ ਕਰਤ ਤਪੱਸਿਆ ਭਯੋ।***
***ਦ੍ਵੈ ਤੇ ਏਕ ਰੂਪ ਹ੍ਵੈ ਗਯੋ॥ (ਬਚਿਤ੍ਰ ਨਾਟਕ)***

ਅਗਿਆਨ ਦ੍ਵੈਤ ਹੈ, ਦ੍ਵੈਤ (ਦੋ ਭਾਵ) ਅਗਿਆਨ ਹੈ। ਅਦ੍ਵੈਤ ਬਿਬੇਕ (ਬਿੱਬ=2 ਏਕ=1) ਦੋ ਦਾ ਇਕ ਹੋਣਾ ਗਿਆਨ ਹੈ, ਗਿਆਨ (ਅਦ੍ਵੈਤ) ਸੁੱਖ ਹੈ, ਦ੍ਵੈਤ ਦੁੱਖ ਹੈ। ਬਿਬੇਕ (ਦੋ ਤੋਂ ਇਕ ਹੋਣਾ) ਦੋ ਵਿਧੀਆਂ ਹਨ, ਵੇਦ ਵਿਧੀ ਵੇਦਾਂਤ ਦਾ ਮਤ ਹੈ। 'ਤੂੰ ਨਹੀਂ, ਕੇਵਲ ਮੈਂ ਹਾਂ' ਅਤੇ ਸਮਰਪਣ ਗੁਰਮਤਿ ਵਿਧੀ, ਮੈਂ ਨਹੀਂ, ਤੂੰ ਹੀ ਹੈਂ।

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ।।***
***ਅਨਲ ਅਗਮ ਜੈਸੇ ਲਹਿਰ ਮਇ ਉਦਧਿ***
***ਜਲ ਕੇਵਲ ਜਲ ਮਾਂਹੀ॥ ਪੰਨਾ – 657***

ਗੁਰੂ ਨਾਨਕ ਮਹਾਰਾਜ ਦਾ ਮਤ ਸਾਫ ਸੁਥਰਾ ਤੇ ਸਰਲ ਆਨੰਦਮਈ ਤੇ ਬੇਖਤਰ ਹੈ, ਭੈ ਤੋਂ ਰਹਿਤ ਸੁਖਦਾਈ ਹੈ, ਕੁਝ ਦੇਰ ਲਗਦੀ ਹੈ।

ਵੇਦ ਮਾਰਗ ਕਠਿਨ ਅਤੇ ਖਤਰਨਾਕ ਹੈ, ਰੁੱਖਾ ਹੈ, ਅਪ੍ਰਿਅ ਹੈ, ਅਹੰਕਾਰ ਹੋਣ ਦਾ ਖਤਰਾ ਹੈ।

**ਵੇਦ ਮਾਰਗ ਵੇਦਾਂਤ।**

ਦੋ ਦਾ ਦੋ ਰਹਿਣਾ ਦੁਖਦਾਈ ਹੈ, ਦੋ ਤਿੰਨ ਚਾਰ ਪੰਜ ਸੱਤ ਸੌ ਸਹਿਸ ਅਨੇਕ ਅਣਗਿਣਤ ਸਭ ਦੋ ਹਨ, ਭਾਵ

'ਆਤਮ ਮਾਰਗ', ਅਗਸਤ, 2000

'ਦ੍ਵੈਤ' ਹੈ। ਮੈਂ ਤੇ ਤੂੰ ਦ੍ਵੈਤ ਹੀ ਹੈ, ਵੇਦਾਂਤ ਅਨੁਸਾਰ ਦ੍ਵੈਤ ਹੀ ਆਤਮ ਵਿਛੋੜਾ ਹੈ। ਦ੍ਵੈ ਤੋਂ ਇਕ ਹੋਣਾ ਇਸਦਾ ਵਿਨਾਸ਼ ਹੈ। ਦ੍ਵੈਤ ਦਾ ਨਾਸ਼ ਹੀ ਗਿਆਨ ਹੈ। ਗਿਆਨ ਹੀ ਪਰਮ ਸੁੱਖ ਹੈ। ਅਦ੍ਵੈਤ ਬੁਧੀ ਹੋਣੀ ਬਹੁਤ ਕਠਿਨ ਹੈ। ਦੁਬਿਧਾ ਦ੍ਵੈ, ਦ੍ਵੈਤ ਬੜੀ ਨਾ ਮਰਨ ਵਾਲੀ ਹੈ।

***ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ॥***
***ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ॥***
***ਪੰਨਾ – 1375***

ਹੇ ਦੂਈ ਦ੍ਵੈਤਾਂ ਨੂੰ ਧਰਤੀ ਪਾਤਾਲ ਅਕਾਸ (ਦੇਵ ਲੋਕ) ਮੈਂ ਤਿੰਨਾਂ ਲੋਕਾਂ ਵਿਚ ਬੜੀ ਅਬੱਧ, ਨਾ ਮਰਣਵਾਲੀ ਹੈਂ। ਛੇ ਸਾਸ਼ਤਰ ਅਤੇ ਚੌਰਾਸੀ ਸਿੱਧ ਵੀ ਸੰਸਿਆਂ, ਮਤ ਭੇਦ ਤੇ ਝਗੜਿਆਂ ਵਿਚ ਪਾ ਦਿਤੇ ਹਨ।

***ਜੋ ਇਸੁ ਮਾਰੇ ਸੋਈ ਸੂਰਾ॥***
***ਜੋ ਇਸੁ ਮਾਰੇ ਸੋਈ ਪੂਰਾ॥***
***ਜੋ ਇਸੁ ਮਾਰੇ ਤਿਸਹਿ ਵਡਿਆਈ॥***
***ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ॥***
***ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ॥***
***ਇਸਹਿ ਮਾਰਿ ਰਾਜ ਜੋਗੁ ਕਮਾਵੈ॥ ਪੰਨਾ – 237***

ਤੂੰ ਤੇ ਮੈਂ ਇਨ੍ਹਾਂ ਦੋਹਾਂ 'ਚੋਂ ਇਕ ਦਾ ਮਿਟ ਜਾਣਾ, ਇਕ ਦੂਜੇ ਵਿਚ ਲੈਅ ਹੋ ਜਾਣਾ ਅਦ੍ਵੈਤ ਹੈ, ਦੂਈ ਦਾ ਨਾਸ਼ ਹੈ।

ਵੇਦਾਂਤ ਮਤ ਅਨੁਸਾਰ ਆਪਣੇ ਆਪ ਨੂੰ ਬ੍ਰਹਮ ਅਨੁਭਵ ਕਰਨਾ, ਆਪਣੇ ਆਪ ਨੂੰ ਸਰਬਵਿਆਪੀ ਸਮਝਣਾ, ਸਾਰੇ ਜਗਤ ਨੂੰ ਆਪਣਾ ਸਰੂਪ ਸਮਝਣਾ 'ਅਹੰ ਬ੍ਰਹਮਅਸਮੀ' ਮੈਂ ਬ੍ਰਹਮ ਹੂੰ, ਦੂਜਾ ਕੋਈ ਨਹੀਂ।

ਸ੍ਰਿਸ਼ਟੀ ਬ੍ਰਹਮ ਰੂਪ ਹੈ, 'ਪ੍ਰੱਗਿਆ ਮਾਨੰਦਮ ਬ੍ਰਹਮ'

***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥***
***ਪੰਨਾ – 922***

***ਓਅੰਕਾਰ ਸਰਬ ਪ੍ਰਕਾਸੀ।***
***ਆਤਮ ਸ਼ੁਧ ਅਕਰੇ ਅਬਿਨਾਸੀ।***
***ਈਸ ਜੀਵ ਮੈਂ ਭੇਦ ਨ ਜਾਨੋ।***
***ਸਾਧ ਚੋਰ ਸਿਭ ਬ੍ਰਹਮ ਪਛਾਨੋ॥***
***ਹਸਤੀ ਚੀਂਟੀ ਤ੍ਰਿਨ ਲੌਂ ਆਦੰ।***
***ਏਕ ਅਖੰਡਤ ਬਸੈ ਅਨਾਦਾ।***
***ਓ ਆ ਈ ਸਾ ਹਾ॥ (ਪੈਂਤੀਸ ਅਖਰੀ )***

***ਯਾ ਕ੍ਰਿਯਾ ਕਉ ਸੋਊ ਪਛਾਨੈ॥***
***ਅਦ੍ਵੈਤ ਅਖੰਡ ਆਪ ਕੋ ਮਾਨੈ॥ (ਪੈਂਤੀਸ ਅਖਰੀ)***

ਮਨ ਦੀ ਸਥਿਤੀ ਇਤਨੀ ਪਰਪੱਕ ਕਰੇ ਕਿ ਆਪਣੇ ਆਪ ਨੂੰ ਆਤਮ ਬ੍ਰਹਮ ਸਰਬ ਵਿਆਪੀ ਸਮਝਦਾ ਹੋਇਆ ਦੇਹ-ਅਧਿਆਸ ਤੋਂ ਉਪਰ ਹੋ ਜਾਵੇ। ਦੇਹ ਨੂੰ ਦ੍ਰਿਸ਼ ਤੇ ਆਪ ਨੂੰ ਦ੍ਰਿਸ਼ਟਾ, ਸਾਖਸ਼ੀ ਸਮਝੇ ਤਾਂ ਦ੍ਵੈਤ ਦਾ ਨਾਸ਼ ਜਾਣੋ। ਐਸੀ ਬ੍ਰਿਤੀ ਵਿਚ ਅਰੂੜ੍ਹ ਰਹੇ ਤਾਂ ਅਦ੍ਵੈਤ ਮਤ ਵੇਦਾਂਤੀ ਬ੍ਰਹਮ ਸਰੋਤੀ ਬਣੇ। ਨਹੀਂ ਤਾਂ ਚੁੰਚ ਗਿਆਨੀ ਫੋਕਾ ਬ੍ਰਹਮਨਿਸ਼ਟ ਬਕ ਸਰੂਪ ਹੈ।

***ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥***
***ਪੰਨਾ – 465***

ਕੇਵਲ ਪੜ੍ਹਨ ਤੇ ਵਿਆਖਿਆਬਾਜ਼ੀ ਕਰਨ ਨਾਲ ਗਿਆਨ ਨਹੀਂ ਲੱਭਦਾ। ਸਾਰ ਤੱਤ ਲੱਭਣਾ ਕਠਿਨ ਹੈ।

ਇਕ ਨਗਰ ਸਾਰਾ ਹੀ ਬ੍ਰਹਮ ਗਿਆਨੀ ਵੇਦਾਂਤੀਆਂ ਦਾ ਸੀ। ਜਿਸ ਨੂੰ ਛੇੜੋ 'ਤਤ੍ਵੰਮਸੀ' 'ਅਹੰ ਬ੍ਰਹਮਅਸਮੀ' ਇਕ ਦਿਨ ਇਕ ਨਾਮ ਅਭਿਆਸੀ, ਗੁਰੂ ਮਤ ਧਾਰਨੀ ਮਹਾਂਪੁਰਖ ਸੰਤ ਆ ਗਏ। ਦੁਪਹਿਰਾ ਹੋ ਗਿਆ, ਸਫਰ ਚਲਦਿਆਂ ਭੁੱਖ ਲੱਗੀ ਹੋਈ ਸੀ, ਕਿਸੇ ਨੂੰ ਪੁਛਿਆ ਭਾਈ ਇਥੇ ਕੋਈ ਆਸ਼ਰਮ ਹੋਵੇ ਤਾਂ ਪ੍ਰਸ਼ਾਦਾ ਛਕੀਏ। ਲੋਕਾਂ ਦੱਸਿਆ, ਅਗਲਾ ਪਿੰਡ ਸਾਰਾ ਭਗਤਾਂ ਦਾ ਹੈ, ਉਥੋਂ ਪ੍ਰਸ਼ਾਦਾ ਮਿਲ ਜਾਵੇਗਾ। ਸੰਤਾਂ ਨੇ ਇਕ ਘਰ ਦਾ ਬੂਹਾ ਖੜਕਾਇਆ, ਸਤਿਨਾਮ ਦਾ ਅਵਾਜ਼ਾ ਦਿਤਾ, ਅੰਦਰੋਂ ਇਕ ਬੰਦਾ ਨਿਕਲਿਆ। ਸੰਤਾਂ ਕਿਹਾ ਭਾਈ, ਭੋਜਨ ਖਾਣਾ ਹੈ। ਪ੍ਰੇਮੀ ਬੋਲਿਆ, "ਆਓ ਮੇਰੀ ਆਤਮਾ, ਤੁਮ ਭੀ ਬ੍ਰਹਮ, ਹਮ ਭੀ ਬ੍ਰਹਮ' ਆਤਮਾ ਕੋ ਕਭੀ ਭੂਖ ਨਹੀਂ ਲਗਤੀ, ਤੁਮਹੇ ਮਿਥਿਆ ਭਰਮ ਹੂਆ ਹੈ। ਦੇਹ ਅਧਿਆਸ ਛੋੜੋ, ਕਹਿ ਕੇ ਦਰਵਾਜ਼ਾ ਬੰਦ ਕਰ ਲਿਆ। ਸੰਤ ਅਗਲੇ ਘਰ ਗਏ, ਅਵਾਜ਼ਾ ਦਿਤਾ ਤਾਂ ਉਤਰ ਮਿਲਿਆ – ਤੁਮਹੇਂ ਭ੍ਰਾਂਤੀ ਹੂਈ ਹੈ –

***'ਖੁਧਿਆਪਿਪਾਸਾ ਸ਼ੋਕ ਪੁਨਿ' ਹਰਸ਼ ਜਨਮ ਅਰੁ ਅੰਤ।***
***ਇਹ ਖਟ ਉਰਮੀ ਧਰਮ ਤਨ ਆਤਮ ਰਹਿਤ ਅਨੰਤ॥***
***(ਵਿਚਾਰ ਮਾਲਾ।***

ਤੀਜੇ ਘਰ ਗਏ ਤਾਂ ਉਤਰ ਮਿਲਿਆ ਅਭੀ ਤਕ ਦੇਹ ਕੇ ਚੱਕਰ ਮੇਂ ਪੜੇ ਹੋ, ਵੇਦਾਂਤ ਕਾ ਅਧਿਐਨ ਕਰੋ। ਯਹਾਂ ਭੋਜਨ ਨਹੀਂ ਹੈ। ਆਪਣੇ ਸਰੂਪ ਕੋ ਦੇਖੋ, ਖੁਧਿਆਪਿਪਾਸਾ ਕਹਾਂ ਹੈ। ਦਰਵਾਜ਼ਾ ਬੰਦ ਕਰ ਲਿਆ।

ਸੰਤ ਜੀ ਅੱਗੇ ਵੀ ਕਈ ਘਰ ਗਏ, ਸਭਿ ਬ੍ਰਹਮਵਿਦ ਸਨ। ਕਿਸੇ ਨੇ ਪ੍ਰਸ਼ਾਦਾ ਨਹੀਂ ਛਕਾਇਆ। ਫੇਰ ਸੰਤ ਜੀ ਅਗਲੇ ਪਿੰਡ ਗਏ, ਉਥੇ ਨਿਰਮਲੇ ਸੰਤਾਂ ਦਾ ਡੇਰਾ ਸੀ। ਲੰਗਰ ਛਕਿਆ, ਮਹਾਂਪੁਰਖ ਇਕ ਦੂਜੇ ਨੂੰ ਬੜੇ ਪਿਆਰ ਨਾਲ ਮਿਲੇ ਅਤੇ ਸਾਰੀ ਗੱਲ ਸੁਣਾਈ। ਨਿਰਮਲੇ ਮਹਾਂਪੁਰਖ ਕਹਿਣ ਲੱਗੇ ਇਹ ਸਾਰਾ ਪਿੰਡ ਚੁੰਚ ਗਿਆਨੀਆਂ ਦਾ ਹੈ, ਤੁਸੀਂ ਕਿਥੇ ਫਸ ਗਏ। ਇਹ ਵਿਗੜੇ ਹੋਏ ਵੇਦਾਂਤੀ ਹਨ। (ਬਿਨਾਂ ਦੰਦਾਂ ਵਾਲੇ)

ਸੰਤਾਂ ਨੇ ਆਰਾਮ ਕੀਤਾ, ਨਿਰਮਲੇ ਮਹਾਂਪੁਰਖਾਂ ਤੋਂ ਵਿਦਾ ਲਈ ਅਤੇ ਸ਼ਹਿਰ ਜਾ ਕੇ ਇਕ ਬੈਗ ਖਰੀਦਿਆ, ਕੁਝ ਸ਼ੀਸ਼ੀਆਂ ਲੈ ਕੇ ਕਈ ਰੰਗਾਂ ਦੇ ਤਰਲ ਪਦਾਰਥ ਅਤੇ ਪਾਊਡਰ ਪਾਏ, ਵੈਦ ਦਾ ਸਾਂਗ ਬਣਾਇਆ, ਰਾਜੇ ਦੇ ਮਹੱਲ ਦੇ ਨੀਚੇ ਗਲੀ ਵਿਚ ਆਵਾਜ਼ਾਂ ਦੇਣ ਲੱਗੇ, 'ਸੰਨਿਆਸੀ ਵੈਦ ਹਾਂ, ਜੜੀ ਬੂਟੀ ਸੇ ਇਲਾਜ ਕਰਾਉ।' ਰਾਣੀ ਦੀ ਬੇਟੀ ਦਿਮਾਗੀ ਰੋਗ ਅਤੇ ਗੱਠੀਏ ਦੀ ਮਰੀਜ਼ ਸੀ ਰਾਣੀ ਨੇ ਅਵਾਜ਼ ਸੁਣੀ, ਤਾਕੀ ਖੋਲ੍ਹ ਕੇ ਵੇਖਿਆ ਤੇ ਗੋਲੀ ਨੂੰ ਭੇਜਿਆ ਕਿ ਵੈਦ ਜੀ ਨੂੰ ਲਿਆਓ। ਸੰਤ ਜੀ ਉਪਰ ਗਏ, ਰਾਣੀ ਨੇ ਆਦਰ ਨਾਲ ਬਿਠਾਇਆ ਤੇ ਲੜਕੀ ਵਿਖਾਈ। ਸੰਤਾਂ ਨੇ ਨਬਜ਼ ਪਕੜ ਕੇ ਵੇਖਿਆ ਅਤੇ ਦੱਸਿਆ ਕਿ ਇਸ ਨੂੰ ਦਿਮਾਗੀ ਰੋਗ ਹੈ ਅਤੇ ਗਠੀਆ ਭੀ ਛੇ ਸਾਲ ਤੋਂ ਹੈ।

"ਰਾਣੀ ਸਾਹਿਬਾ! ਆਰਾਮ ਆ ਜਾਵੇਗਾ, ਦਵਾਈ ਬਣਾਉਣੀ ਪਵੇਗੀ। ਰਾਜੇ ਕੋ ਬੁਲਾਓ।"

(ਬਾਕੀ ਪੰਨਾ 36 ਤੇ)

# ਸਾਜਨ ਚਲੇ ਪਿਆਰਿਆ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

ਅੱਜ 27 ਅਗਸਤ 1975 ਦਾ ਦਿਨ ਚੜ੍ਹਿਆ। ਆਪਣੇ ਫਾਰਮ ਦੇ ਸਾਰਿਆਂ ਕਿਆਰਿਆਂ ਦੀਆਂ ਵੱਟਾਂ ਤੇ ਘੁੰਮਦਾ ਧਾਨਾਂ ਦੇ ਬੂਟਿਆਂ ਨੂੰ ਤਕ ਕੇ, ਬਲਿਹਾਰੀ ਕੁਦਰਤ ਵਸਿਆ ਦੀ ਅਨੋਖੀ ਦਿਖ ਦੇਖ ਦੇਖ ਇਕ ਚਾਉ ਅਨੁਭਵ ਕਰ ਰਿਹਾ ਸਾਂ, ਆਖਰੀ ਗੁਡਾਈ ਹੋ ਚੁੱਕੀ ਸੀ, ਵੱਟ ਦੇ ਬੂਟੇ ਕੱਢ ਕੱਢ, ਚਲਦੇ ਟਿਊਬਵੈਲ ਦੇ ਜਲ ਪ੍ਰਵਾਹ ਵਿਚ ਧੋ ਕੇ ਪਸ਼ੂਆਂ ਦੇ ਖਾਣ ਲਈ ਤਿਆਰ ਪਏ ਸਨ। 9 ਕਾਮੇਂ ਮੇਰੇ ਛੋਟੇ ਜਿਹੇ ਫਾਰਮ ਵਿਚ ਕੰਮ ਕਰਦੇ ਸਨ, ਸੱਤ ਟਿਊਬਵੈਲ, ਚਾਰ ਨਹਿਰੀ ਮੋਘੇ ਤਾਜ਼ੇ ਪਾਣੀ ਨਾਲ ਖੇਤਾਂ ਨੂੰ ਭਰ ਰਹੇ ਸਨ, ਵਤਰ ਆਏ ਪਲਾਟਾਂ ਵਿਚ ਯੂਰੀਆ ਖਾਦ ਪਾਈ ਜਾ ਰਹੀ ਸੀ। ਹਵਾ ਦੇ ਵੇਗ ਨਾਲ ਧਾਨਾਂ ਦੇ ਖੇਤ ਖੁਸ਼ੀਆਂ ਭਰੇ ਨਾਚ ਕਰਦੇ ਪ੍ਰਤੀਤ ਦੇ ਰਹੇ ਸਨ। ਧਾਨਾਂ ਦੀ ਫਸਲ ਵੇਖ ਵੇਖ ਖੁਸ਼ੀ ਦੀ ਲਹਿਰ ਚਲ ਰਹੀ ਸੀ। ਆਪਣੀ ਹੀ ਛੋਟੀ ਜਿਹੀ ਦੁਨੀਆਂ ਸੀ, ਵੱਟਾਂ ਘਾਹ ਤੋਂ ਸਾਫ ਹੋ ਚੁਕੀਆਂ ਸਨ, ਹੁਣ ਬੇਧੜਕ ਇਨ੍ਹਾਂ ਉਪਰ ਘੁੰਮਿਆ ਜਾ ਸਕਦਾ ਸੀ। ਮਛੈਣੇ ਸੱਪ, ਕੌਂਬਰੇ ਸੱਪ ਖੇਤਾਂ ਵਿਚ ਨਜ਼ਰ ਨਹੀਂ ਆ ਰਹੇ ਸਨ, ਚੂਹੇ ਭੀ ਕਿਤੇ ਫਸਲ ਨਹੀਂ ਕੱਟ ਰਹੇ ਸਨ। ਸੋਹਣੇ ਸਾਰਸਾਂ ਦੇ ਸਫੈਦ ਜੋੜੇ ਧਾਨਾਂ ਦੀ ਹਰਿਆਵਲ ਵਿਚੋਂ ਖੁਸ਼ੀਆਂ ਮਾਣਦੇ ਨਜ਼ਰੀਂ ਪੈ ਰਹੇ ਸਨ, ਉਹ ਬੱਚੇ ਪਾਲ ਰਹੇ ਸਨ ਅਤੇ ਸੱਪਾਂ ਗਿੱਦੜਾਂ ਤੋਂ ਰਾਖੀ ਕਰ ਰਹੇ ਸਨ। ਹਰ ਪਾਸੇ ਖੁਸ਼ੀ ਦਾ ਵਾਤਾਵਰਣ ਸੀ। ਉਨ੍ਹਾਂ ਦਿਨਾਂ ਵਿਚ ਖੇਤਾਂ ਦੀਆਂ ਵੱਟਾਂ ਤੇ ਘੁੰਮ ਕੇ 108 ਮਾਲਾਂ ਮੂਲਮੰਤਰ ਦੀਆਂ ਕਰਨ ਦਾ ਨਿਤਨੇਮ ਸੀ। ਇਕ ਪਾਸੇ ਬਲਿਹਾਰੀ ਕੁਦਰਤ ਵਸਿਆ ਖੁਸ਼ੀਆਂ ਦੀ ਫੁਹਾਰ ਨਾਲ ਖੀਵਾ ਕਰ ਰਿਹਾ ਸੀ, ਦੂਜੇ ਪਾਸੇ ਮੂਲਮੰਤਰ ਦੇ ਪਾਠਾਂ ਨਾਲ ਕੁਦਰਤ ਦੇ ਮਾਲਕ ਨਾਲ ਜੁੜਿਆ ਚਿੱਤ ਅੰਦਰੋਂ ਹੀ ਰਸ ਭਰਪੂਰ ਹੁਲਾਰੇ ਮਾਰ ਰਿਹਾ ਸੀ।

ਵਿਹਲਾ ਹੋ ਕੇ ਫਾਰਮ ਵਿਚਲੀ ਛੋਟੀ ਜਿਹੀ ਕੋਠੀ ਵਿਚ ਪਰਤਿਆ, ਤੁਹਾਡੇ ਬੀਜੀ ਨੇ ਮਿੱਸੇ ਪ੍ਰਸ਼ਾਦੇ, ਮੱਖਣ ਦਹੀਂ ਨਾਲ ਤਿਆਰ ਕਰਕੇ ਛਕਾਏ। ਘਰੋਗੀ ਗੱਲਬਾਤ ਕੀਤੀ। ਅੱਜ ਨੇੜੇ ਦੇ ਸ਼ਹਿਰ ਵਿਚ ਜਲਦੀ ਜਾਣਾ ਸੀ, ਆੜ੍ਹਤੀਆਂ ਤੋਂ ਪੈਸੇ ਲੈ ਕੇ ਕੁਝ ਪੈਸਟੀਸਾਈਡਜ਼ (ਦੁਆਈਆਂ) ਤੇ ਖਾਦ ਲੈਣੀ ਸੀ। ਡਰਾਈਵਰ ਨੂੰ ਟਰਾਲੀ ਬਿਲਾਸਪੁਰ ਲਿਜਾਣ ਨੂੰ ਕਿਹਾ ਅਤੇ ਆਪ ਆਪਣੀ ਫੀਏਟ ਕਾਰ ਵਿਚ ਬੈਠ ਕੇ ਸ਼ਹਿਰ ਪਹੁੰਚਿਆ, ਜਾਂਦੇ ਹੀ ਸ੍ਰੀ ਗੁਰੂ ਸਿੰਘ ਸਭਾ ਦੀਆਂ ਦੁਕਾਨਾਂ ਪਾਸ ਕਾਰ ਖੜ੍ਹੀ ਕਰਕੇ ਗਿਆਨੀ ਹਰਿੰਦਰ ਸਿੰਘ ਮਾਂਗਟ, ਪੈਗੰਬਰਪੁਰ ਵਾਲਿਆਂ ਦਾ ਇੰਤਜ਼ਾਰ ਕਰਨ ਲੱਗਿਆ, ਭਾਈ ਭਾਨ ਸਿੰਘ ਲੋਹਟੀਆਂ (Iron Merchant) ਆ ਗਏ, ਪੰਜ ਚਾਰ ਹੋਰ ਸਾਥੀ ਆ ਗਏ, ਗਿਆਨੀ ਹਰਿੰਦਰ ਸਿੰਘ ਭੀ ਆਪਣੀ ਜੀਪ ਵਿਚ ਪਹੁੰਚ ਗਏ। ਆਪੋ ਆਪਣੀ ਧਾਨਾਂ ਦੀ ਫਸਲ ਦੀ ਗੱਲ ਚਲ ਪਈ, ਹੋਰ ਸਮੇਂ ਦੇ ਹਾਲਾਤ ਦੀ ਵੀਚਾਰ ਦੀ ਗੱਲ ਚਲ ਪਈ। ਖੁਸ਼ੀ ਨਾਲ ਸਾਰੇ ਹੱਸ ਰਹੇ ਸਾਂ ਤਾਂ ਇਕ ਪ੍ਰੇਮੀ ਅੱਖਾਂ ਵਿਚੋਂ ਹੰਝੂ ਸੁੱਟਦਾ ਅਖਬਾਰ ਚੁਕੀ ਆ ਗਿਆ ਅਤੇ ਮੇਰੇ ਹੱਥ ਵਿਚ ਫੜਾ ਕੇ ਉਂਗਲੀ ਨਾਲ ਇਸ਼ਾਰਾ ਕਰਕੇ ਪੜ੍ਹਨ ਨੂੰ ਕਿਹਾ। ਯਕੀਨ ਨਾ ਆਵੇ ਕਿ ਐਉਂ ਨਹੀਂ ਹੋ ਸਕਦਾ, ਪਰ ਮੇਰਾ ਦਿਲ ਧੱਕ ਧੱਕ ਕਰਕੇ ਬੈਠਦਾ ਜਾਵੇ। ਗਿਆਨੀ ਹਰਿੰਦਰ ਸਿੰਘ ਜੀ ਨੇ ਪੜ੍ਹ ਕੇ ਕਿਹਾ ਕਿ ਬਹੁਤ ਦੁਖ ਭਰੀ ਖਬਰ ਹੈ, ਸੰਤ ਮਹਾਰਾਜ ਰਾੜੇ ਵਾਲੇ ਵੁਲਵਰਹੈਂਪਟਨ ਸਰੀਰ ਛੱਡ ਗਏ ਹਨ। ਸਾਰੇ ਹੀ ਉਦਾਸ ਹੋ ਗਏ, ਮੇਰਾ ਤਾਂ ਰੋਣਾ ਬੰਦ ਹੀ ਨਾ ਹੋਵੇ, ਸਾਰੇ ਕੰਮ ਵਿਚੇ ਛੱਡ ਕੇ ਮੈਂ ਫਾਰਮ ਵਿਚ ਵਾਪਸ ਆ ਗਿਆ, ਤੁਹਾਡੇ ਬੀਜੀ ਨੂੰ ਦੱਸਿਆ। ਅਸਾਡਾ ਵੈਰਾਗ ਥੰਮ ਹੀ ਨਾ ਹੋਵੇ, ਆਪਸੀ ਬੋਲਚਾਲ ਬੰਦ ਹੋ ਗਈ। ਦੁਆਲੇ ਦੀਆਂ ਲਹਿ ਲਹਾਉਂਦੀਆਂ ਫਸਲਾਂ ਭੀ ਇਸ ਉਦਾਸੀ ਵਿਚ ਅਸਾਡੇ ਨਾਲ ਸ਼ਾਮਲ ਹੋ ਗਈਆਂ। ਜਿਉਂ ਜਿਉਂ ਅਸਾਡੀ ਸੰਗਤ ਨੂੰ ਪਤਾ ਲਗਦਾ ਗਿਆ, ਫਾਰਮ ਵਿਚ ਇਕੱਠੇ ਹੁੰਦੇ ਗਏ। ਪਰਤੱਖ ਅਨੁਭਵ ਹੋਇਆ ਕਿ ਇਸ ਦੁਨੀਆਂ ਵਿਚ ਅਸਾਡਾ ਕੋਈ ਨਹੀਂ ਰਿਹਾ। ਅਸਾਡਾ ਪਿਆਰਾ ਸਚਮੁੱਚ ਛੱਡ ਗਿਆ, ਅੰਦਰੋਂ ਭਾਸੇ ਕਿ ਇਹ ਖਬਰ ਝੂਠੀ ਹੋ ਜਾਵੇ, ਉਹ ਅਸਾਨੂੰ ਛੱਡ ਕੇ

ਨਹੀਂ ਜਾ ਸਕਦਾ। ਉਹੋ ਬਾਪ ਸੀ, ਮਿਤ੍ਰ ਸੀ, ਸਨੇਹੀ ਸੀ, ਗੁਰੂ ਸੀ, ਰੱਬ ਸੀ। ਕੀ ਹੋ ਗਿਆ, ਲੁੱਟ ਗਏ, ਹੁਣ ਕੀ ਹੋਵੇਗਾ? ਹਨ੍ਹੇਰ ਛਾ ਗਿਆ, ਚਾਉ ਮਲਾਰ ਮਸਲੇ ਗਏ। ਪਿਆਰਾਂ ਦੇ ਬੂਟੇ ਵਲੂੰਦਰੇ ਗਏ। ਅਜਿਹਾ ਅਭਾਗਾ ਦਿਨ ਅਸਾਡੇ ਲਈ ਚੜ੍ਹ ਗਿਆ।

ਮੇਰੇ ਯਾਦ ਆਵੇ ਕਿ ਆਪ ਨੇ 1940 ਵਿਚ ਕਿਹਾ ਸੀ ਕਿ ਬਿਹੰਗਮ ਨਹੀਂ ਬਣਨਾ। ਗ੍ਰਿਹਸਤ ਵਿਚ ਜਾਹ, ਤੇਰੇ ਕੁਝ ਕਰਮ ਬਕਾਇਆ ਹਨ, ਅਸਾਡੇ ਸਰੀਰ ਦੇ ਸੰਸਾਰ ਵਿਚ ਹੁੰਦਿਆਂ ਭੋਗ ਲੈ। ਕੋਈ ਪਿਤਾ ਆਪਣੇ ਪੁਤਰ ਨੂੰ ਅੱਗ ਵਿਚ ਨਹੀਂ ਸੁਟਦਾ, ਮੈਂ ਸੁੱਟ ਰਿਹਾ ਹਾਂ। ਰਾੜੇ ਸਾਹਿਬ ਤੋਂ ਬਾਹਰ ਰਾੜੇ ਪਿੰਡ ਦੇ ਟਿੱਬੇ ਪਾਸ ਖੜ੍ਹੇ ਸਾਂ। ਮੈਨੂੰ ਅੱਗ ਦੀਆਂ ਲਾਟਾਂ ਦਿਖਾਈ ਦਿਤੀਆਂ ਅਤੇ ਮੈਂ ਅੱਗ ਦੇ ਭਾਂਬੜ ਵਿਚ ਗਿਰਦਾ ਆਪਣੇ ਆਪ ਨੂੰ ਤੱਕਿਆ, ਉਸ ਵੇਲੇ ਭੀ ਮੈਂ ਫੁੱਟ ਫੁੱਟ ਰੋਇਆ ਸਾਂ। ਉਸ ਵੇਲੇ ਮਹਾਂਪੁਰਸ਼ਾਂ ਨੇ ਧੀਰਜ ਦਿਤੀ ਕਿ ਮੈਂ ਤਾਂ ਇਸੇ ਸੰਸਾਰ ਵਿਚ ਹਾਂ, ਮੈਂ ਆਪੇ ਹੀ ਤੇਰੇ ਗ੍ਰਿਹਿਸਤ ਦੇ ਮਾਮਲੇ ਦੇਖਾਂਗਾ, ਉਦਾਸ ਨਾ ਹੋ। ਤੂੰ ਆਪ ਹੀ ਪਿਛਲੇ ਜਨਮ ਵਿਚ ਫੁਰਨਾ ਕਰਕੇ ਇਸ ਜਨਮ ਵਿਚ ਗ੍ਰਿਹਿਸਤੀ ਜੀਵਨ ਮੰਗਿਆ ਸੀ, ਸੋ ਕੁਝ ਕਰਮ ਬਕਾਇਆ ਹਨ, ਉਹ ਭੋਗ ਲੈ, ਉਹ ਪ੍ਰਾਰਬਧ ਕਰਮ ਬਣ ਚੁੱਕੇ ਹਨ। ਉਸ ਵੇਲੇ ਮੈਨੂੰ ਡਾਡਾਂ ਮਾਰਦੇ ਨੂੰ ਧੀਰਜ ਧਰਵਾਸ ਦੇ ਕੇ ਰੋਣੋਂ ਸ਼ਾਂਤ ਕਰ ਦਿਤਾ ਸੀ, ਹੁਣ ਕੌਣ ਕਰੇ? ਮੈਂ ਖੇਤਾਂ ਵਿਚ ਚਲਿਆ ਗਿਆ ਅਤੇ ਜੀਅ ਭਰ ਕੇ ਰੋਇਆ। ਮੇਰੀ ਫਸਲ ਦੇ ਬੂਟੇ ਮੈਨੂੰ ਕੀ ਕਹਿ ਰਹੇ ਸਨ, ਇਹ ਤਾਂ ਮੈਂ ਨਹੀਂ ਜਾਣਦਾ ਪਰ ਮੈਨੂੰ ਐਉਂ ਲਗਦਾ ਸੀ ਕਿ ਉਹ ਭੀ ਆਪਣੇ ਮਾਲਕ ਨਾਲ ਹੀ ਰੋ ਰਹੇ ਸਨ। ਰਾਤ ਸਾਰੀ ਉਸਲ ਵੱਟੇ ਹੌਂਕੇ ਹਾਵਿਆਂ ਵਿਚ ਲੰਘੀ। ਦਿਲ ਵਿਚ ਆਵੇ ਕਿ ਇਹ ਖਬਰ ਝੂਠੀ ਨਿਕਲ ਆਵੇ। ਪਰ ਕਿਵੇਂ?

ਸਵੇਰੇ ਹੀ ਫਾਰਮ ਵਿਚ ਭਾਈ ਭਾਨ ਸਿੰਘ ਮਿੰਨੀ ਬੱਸ ਲੈ ਕੇ ਆ ਗਿਆ। ਉਸ ਵਿਚ ਮੇਰੇ ਅਤਿ ਪਿਆਰੇ ਪ੍ਰੀਤਵਾਨ ਭਾਈ ਅਜੀਤ ਸਿੰਘ ਜੀ ਧਨੌਰਾ ਫਾਰਮ ਵਾਲੇ ਬੀਬੀ ਸੁਰਜੀਤ ਕੌਰ ਸਮੇਤ ਬੈਠੇ ਸਨ, ਮੈਂ ਤੇ ਤੁਹਾਡੇ ਬੀਜੀ ਭੀ ਬੱਸ ਵਿਚ ਬੈਠ ਗਏ ਅਤੇ ਇਹ ਬੱਸ ਵਾਇਆ ਦਿੱਲੀ ਰਾੜੇ ਸਾਹਿਬ ਲਈ ਰਵਾਨਾ ਹੋ ਗਈ, ਮੇਰੇ ਹੰਝੂ ਰੁੱਕ ਨਹੀਂ ਸਨ ਰਹੇ, ਅੰਦਰੋਂ ਆਵੇ ਕਿ ਮਹਾਂਪੁਰਸ਼ ਮਰਦੇ ਨਹੀਂ ਹੁੰਦੇ, ਹਾਜ਼ਰ ਨਾਜ਼ਰ ਰਹਿੰਦੇ ਹਨ ਪਰ ਇਸ ਦਾ ਕੀ ਫਾਇਦਾ, ਨਾ ਹੀ ਹੁਣ ਪਿਆਰ ਭਰੀ ਮਿਹਰ ਦ੍ਰਿਸ਼ਟੀ ਹੀ ਪ੍ਰਾਪਤ ਹੋਣੀ ਹੈ, ਨਾ ਹੀ ਕਿਸੇ ਨੇ ਦਿਲਾਸਾ ਦੇਣਾ ਹੈ। ਅਜੇ ਕੱਲ ਦੀਆਂ ਗੱਲਾਂ ਹਨ ਮਿਹਰਾਂ ਦੇ ਸਾਂਈ ਯੂ.ਪੀ. ਵਿਚ ਆਏ ਸਨ, ਬਿਲਾਸਪੁਰ ਸਰਕੜੇ, ਬਾਜਪੁਰ, ਕਾਸ਼ੀਪੁਰ, ਨਾਨਕ ਮਤੇ ਆਦਿ ਕਈ ਕਈ ਦਿਨਾਂ ਦੇ ਕੀਰਤਨ ਸਮਾਗਮ ਹੋਏ, ਹਜ਼ਾਰਾਂ ਪ੍ਰਾਣੀਆਂ ਨੇ ਅੰਮ੍ਰਿਤਪਾਨ ਕਰਕੇ ਆਪਣੀ ਜੀਵਨ ਨਈਆ ਨੂੰ ਭਵਰਾਂ ਤੋਂ ਬਚਾ ਕੇ ਪਰਲੇ ਕਿਨਾਰੇ ਪੁੱਜਣ ਲਈ ਮਾਰਗ ਦਰਸ਼ਨ ਕਰਾਇਆ।

ਬੱਸ ਯੂ.ਪੀ. ਦੀਆਂ ਟੁਟੀਆਂ ਫੁਟੀਆਂ ਸੜਕਾਂ ਤੇ ਹਿਚਕੋਲੇ ਖਾਂਦੀ ਹੌਰਨ ਮਾਰਦੀ ਦਿੱਲੀ ਵਲ ਨੂੰ ਵਧ ਰਹੀ ਸੀ। ਰਾਮਪੁਰ ਸ਼ਹਿਰ ਨੇੜੇ ਹੀ ਸੀ। ਅੱਖਾਂ ਵਿਚੋਂ ਹੰਝੂਆਂ ਦੀ ਧਾਰ ਬੰਦ ਨਹੀਂ ਹੋ ਰਹੀ ਸੀ, ਯਾਦ ਰੀਲ੍ਹ (reel) ਪਿਛੇ ਨੂੰ ਘੁੰਮਣੀ ਸ਼ੁਰੂ ਹੋਈ। 7-5-75 ਨੂੰ ਮੈਂ ਤੁਹਾਡੇ ਬੀਜੀ ਸਮੇਤ 9 ਫਰੈਂਡਜ਼ ਕਾਲੋਨੀ ਵਿਚ ਸੰਤ ਮਹਾਰਾਜ ਜੀ ਦੀ ਲੱਗੀ ਕੁਰਸੀ ਸਮੇਂ ਬੈਠਾ ਸਾਂ। ਅੱਜ ਸੰਤ ਮਹਾਰਾਜ ਕੁਰਸੀ ਦੇ ਸਮੇਂ ਕੋਈ ਵੀ ਬਚਨ ਨਹੀਂ ਸਨ ਕਰ ਰਹੇ, ਸੰਗਤਾਂ ਉਦਾਸ ਚਿੱਤ ਇਕ ਟਕ ਉਨ੍ਹਾਂ ਦੇ ਦਰਸ਼ਨ ਕਰ ਰਹੀਆਂ ਸਨ ਕਿਉਂਕਿ ਆਪ ਨੇ 11 ਮਈ ਨੂੰ ਇੰਗਲੈਂਡ ਜਾਣਾ ਸੀ। ਕੁਰਸੀ ਦਾ ਸਮਾਂ ਬਿਲਕੁਲ ਚੁੱਪ ਚਾਪ ਲੰਘ ਗਿਆ। ਮਾਸਟਰ ਰਜਿੰਦਰ ਸਿੰਘ ਜੀ ਨੂੰ ਮੈਂ ਪੁਛਿਆ ਕਿ ਸੰਤ ਮਾਹਾਰਾਜ ਮਿਲ ਸਕਦੇ ਹਨ ਜਾਂ ਨਹੀਂ? ਉਸ ਨੇ ਕਿਹਾ ਕਿ ਤੁਸੀਂ ਪਿਛਲੇ ਗੇਟ ਤੋਂ ਆ ਜਾਓ। ਇਸ ਤਰ੍ਹਾਂ ਮੈਂ ਸੰਤ ਮਹਾਰਾਜ ਜੀ ਦੇ ਕਮਰੇ ਵਿਚ ਪਹੁੰਚ ਗਿਆ, ਕਾਫੀ ਸਮਾਂ ਬੈਠਣ ਪਿਛੋਂ ਮੈਂ ਬੇਨਤੀ ਕੀਤੀ ਕਿ ਯੂ.ਪੀ. ਦੀ ਸੰਗਤ ਨੂੰ ਇਕ ਕਰੋੜ ਮੂਲਮੰਤਰ ਦਾ ਪਾਠ ਕਰਾ ਦਿਤਾ ਹੈ, ਆਪ ਉਨ੍ਹਾਂ ਨੂੰ ਨਾਮ ਦੀ ਜੁਗਤੀ ਦੱਸਣ ਦੀ ਕ੍ਰਿਪਾ ਕਰੋ, ਨਹੀਂ ਤਾਂ ਅਸੀਂ ਬੱਸਾਂ ਭਰ ਕੇ ਉਨ੍ਹਾਂ ਨੂੰ ਇਥੇ ਲੈ ਆਈਏ।

ਆਪ ਨੇ ਮਾਸਟਰ ਜੀ ਨੂੰ ਪੁਛਿਆ ਕਿ ਆਪਾਂ ਹਾਪੜ ਕਦੋਂ ਜਾ ਰਹੇ ਹਾਂ। ਉਸ ਨੇ ਕੋਈ ਪੱਕੀ ਤਰੀਕ ਨਾ ਦੱਸੀ, ਸੋ ਮੇਰੀ ਗੱਲ ਦਾ ਕੋਈ ਉਤਰ ਨਾ ਮਿਲਿਆ। ਜਦੋਂ ਮੈਂ ਮਸਤਕ ਨਿਵਾ ਕੇ ਬਾਹਰ ਨਿਕਲਣ ਲੱਗਿਆ ਤਾਂ ਆਪ ਨੇ ਮੈਨੂੰ ਫੇਰ ਬੁਲਾ ਲਿਆ ਅਤੇ ਫੁਰਮਾਇਆ ਕਿ ਤੂੰ ਆਪ ਹੀ ਨਾਮ ਦੇ ਦਿਆ ਕਰ। ਮੈਂ ਹੱਥ ਜੋੜ ਕੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ ਜੀ! ਨਾਮ ਦੀ ਦਾਤ ਦੇਣੀ ਬਹੁਤ ਔਖੀ ਹੈ। ਪਹਿਲਾਂ ਜਾਚਕ ਦੇ ਪਾਪ ਧੋਵੋ, ਉਸ ਦੇ ਕਰਮਾਂ ਦਾ ਸਾਰਾ ਬੋਝ ਚੁੱਕੋ, ਫੇਰ ਜੁਗਤੀ ਦੇਣ ਦੇ ਕਾਬਲ ਹੋਵੇਗਾ। ਇਹ ਤਾਂ ਮਹਾਂਪੁਰਸ਼ਾਂ ਵਿਚ ਹੀ ਤਾਕਤ ਹੁੰਦੀ ਹੈ, ਮੇਰੇ ਵਰਗੇ ਬੰਦਿਆਂ ਵਿਚ ਤਾਂ ਇਹ ਤਾਕਤ ਹੀ ਨਹੀਂ। ਉਸ ਵੇਲੇ ਮਹਾਂਪੁਰਸ਼ ਚੁੱਪ ਕਰ ਗਏ। ਜਦੋਂ ਮੈਂ ਦੋਬਾਰਾ ਦਰਵਾਜ਼ੇ ਪਾਸ ਪਹੁੰਚਿਆ ਤਾਂ ਅਵਾਜ਼ ਮਾਰ ਕੇ ਕਿਹਾ ਕਿ ਆਪਾਂ ਪ੍ਰਬੰਧ ਕਰ ਲੈਂਦੇ ਹਾਂ। ਜਦੋਂ ਨਾਮ ਦੀ ਦਾਤ ਦੇਣੀ ਹੋਵੇ ਤਾਂ ਇਹ ਸਰੀਰ ਮੈਨੂੰ ਦੇ ਦਿਆ ਕਰ। ਮੈਂ ਕਿਹਾ ਕਿ ਸਰੀਰ ਤਾਂ ਮਹਾਰਾਜ ਪਹਿਲਾਂ ਹੀ ਆਪ ਦਾ ਹੈ। ਮਹਾਂਪੁਰਸ਼ ਕਹਿਣ ਲੱਗੇ ਕਿ ਫੇਰ ਤਾਂ ਤੈਨੂੰ ਕੋਈ ਵੀ ਔਖ ਨਹੀਂ, ਅਸੀਂ ਜਾਣੀਏ, ਸਾਡਾ ਕੰਮ ਜਾਣੇ। ਇਹ ਬਚਨ ਸੁਣ ਕੇ ਮੈਨੂੰ ਕੋਈ excitement (ਉਤਸੁਕਤਾ) ਨਾ ਹੋਈ। ਮੈਂ ਇਸ ਨੂੰ ਸਹਿਜ ਦਾ ਹੀ ਬਚਨ ਜਾਣਿਆ। ਮੈਂ ਸੋਚਦਾ ਹਾਂ ਕਿ ਮੇਰੇ ਤੋਂ ਕਿੱਡੀ ਭੁੱਲ ਹੋਈ ਕਿ ਜਦੋਂ ਆਪ ਐਡਾ ਉਚਾ ਬਚਨ ਕਰ ਰਹੇ ਸਨ ਤਾਂ ਕਿਉਂ ਨਾ ਮੈਂ ਪੁਛਿਆ ਕਿ ਆਪ ਕੀ ਰਮਜ਼ ਮਾਰ ਰਹੇ ਹੋਂ ਜਾਂ ਆਪ ਨੇ ਹੀ ਮੇਰੇ ਤੇ ਮਾਇਆ ਪਾ ਦਿਤੀ ਕਿ ਭਵਿਖਤ ਦੀ ਇਹ ਗੱਲ ਨਾ ਪੁੱਛ ਸਕੇ। ਇਸ ਤਰ੍ਹਾਂ ਪੁਰਾਣੀਆਂ ਗੱਲਾਂ ਇਕ ਇਕ ਕਰਕੇ ਯਾਦ ਪੱਟੀ ਤੇ ਲੰਘ ਰਹੀਆਂ ਸਨ।

ਆਪ ਜੀ ਨੇ ਯੂ.ਪੀ. ਵਿਚ 1972 ਦੇ ਜਨਵਰੀ, ਫਰਵਰੀ, ਮਾਰਚ ਵਿਚ ਜੋ ਪ੍ਰਚਾਰ ਦੌਰਾ ਕੀਤਾ ਸੀ ਉਸ ਦੀ ਯਾਦ ਸਾਖਸ਼ਾਤਕਾਰ ਹੋ ਕੇ ਲੰਘ ਰਹੀ ਸੀ। ਰੁਦਰਪੁਰ ਦੇ ਨੇੜੇ ਬਲਵੰਤ ਫਾਰਮ ਵਿਚ ਆਪ ਦੀ ਰਿਹਾਇਸ਼ ਦਾ ਪ੍ਰਬੰਧ ਕੀਤਾ

ਗਿਆ, ਕੋਠੀ ਦੇ ਨਾਲ ਲਗਦਾ ਬਹੁਤ ਹੀ ਸੁੰਦਰ ਪਾਰਕ ਸੀ। ਉਸ ਦੇ ਅੰਦਰ ਇਕ ਗੋਲ ਸ਼ਕਲ ਦਾ ਛੱਪਰ ਦੇ ਰੂਪ ਵਿਚ ਥਾਂ ਬਣਿਆ ਹੋਇਆ ਸੀ, ਉਥੇ ਆਪ ਦੀ ਕੁਰਸੀ ਲਾਈ ਜਾਂਦੀ ਸੀ, ਸੰਗਤਾਂ ਹੁੰਮ ਹੁੰਮਾ ਕੇ ਦਰਸ਼ਨ ਕਰਨ ਲਈ ਆ ਰਹੀਆਂ ਸਨ, ਸਾਰਿਆਂ ਨੂੰ ਦਰਸ਼ਨ ਨਹੀਂ ਸੀ ਕਰਾਏ ਜਾ ਸਕਦੇ। ਇਸ ਲਈ ਪ੍ਰਬੰਧ ਕੀਤਾ ਗਿਆ ਕਿ ਇਕ ਦਿਨ ਪੂਰਬ ਦੀਆਂ ਸੰਗਤਾਂ ਨੂੰ ਅਤੇ ਦੂਜੇ ਦਿਨ ਪੱਛਮ ਦੀਆਂ ਸੰਗਤਾਂ ਨੂੰ, ਤੀਜੇ ਦਿਨ ਪਹਾੜ ਤੋਂ ਆਉਣ ਵਾਲੀਆਂ ਸੰਗਤਾਂ ਨੂੰ, ਇਕ ਦਿਨ ਦੱਖਣ ਤੋਂ ਆਉਣ ਵਾਲੀਆਂ ਸੰਗਤਾਂ ਨੂੰ ਦਰਸ਼ਨ ਕਰਾਏ ਜਾਣ। ਪਰ ਫੇਰ ਵੀ 200 ਪ੍ਰੇਮੀ ਹਰ ਰੋਜ਼ ਦਰਸ਼ਨ ਕਰਨ ਆਉਂਦੇ ਸਨ। ਮੇਰੇ ਨਾਲ ਗਿਆਨੀ ਹਰਿੰਦਰ ਸਿੰਘ ਮਦਦ ਕਰ ਰਹੇ ਸਨ। ਇਕ ਪਾਸੇ ਤੁਹਾਡੇ ਬੀਜੀ ਮਿਲਣ ਵਾਲੀਆਂ ਬੀਬੀਆਂ ਦੇ ਗਰੁੱਪ ਬਣਾ ਲਿਆ ਕਰਦੇ ਸਨ, ਬਿਮਾਰਾਂ ਨੂੰ ਅੱਡ ਕੱਢ ਲਿਆ ਜਾਂਦਾ, ਹੋਰ ਮੁਸ਼ਕਲਾਂ ਗ੍ਰਸਤ ਬੀਬੀਆਂ ਨੂੰ ਅੱਡ ਬਿਠਾ ਲੈਂਦੇ ਸਨ ਅਤੇ ਫੇਰ ਮਹਾਰਾਜ ਜੀ ਨੂੰ ਆਪ ਹੀ ਦੱਸ ਦਿੰਦੇ ਸਨ ਕਿ ਇਹ ਮੂਲਮੰਤਰ ਦਾ ਪਾਠ ਕਰਨ ਵਾਲੇ ਹਨ, ਨਾਮ ਦੀ ਜੁਗਤੀ ਪੁਛਦੇ ਹਨ। ਉਸ ਵੇਲੇ ਮਹਾਂਪੁਰਸ਼ ਐਨੇ ਦਿਆਲੂ ਸਨ ਕਿ ਕੋਈ ਨਾ ਕੋਈ ਬਚਨ, ਪੁਛਣ ਵਾਲਿਆਂ ਨੂੰ ਆਪ ਨੇ ਦਿਤਾ ਅਤੇ ਉਹ ਬਲੀ ਬਚਨ ਸਨ, ਕੋਈ ਵੀ ਅਨਥਾ ਨਹੀਂ ਗਿਆ।

ਮੇਰੇ ਯਾਦ ਹੈ ਕਿ ਬਿਮਲਾ ਫਾਰਮ ਬਿਲਾਸਪੁਰ ਤਹਿਸੀਲ ਦੀ ਇਕ ਮਾਈ ਆਪਣੀ ਨੂੰਹ ਨੂੰ ਲੈ ਕੇ ਹਾਜ਼ਰ ਹੋਈ। ਬੀਬੀ ਰਣਜੀਤ ਕੌਰ ਨੂੰ ਉਸ ਨੇ ਦੱਸਿਆ ਕਿ ਮੇਰੀ ਨੂੰਹ ਦੇ ਬਾਲ ਤਾਂ ਪੈਦਾ ਹੁੰਦੇ ਹਨ ਪਰ ਕੁੱਛੜ ਤੋਂ ਉਤਰ ਜਾਂਦਾ ਹੈ ਭਾਵ ਕਿ ਮਰ ਜਾਂਦੇ ਹਨ। ਬੀਬੀ ਰਣਜੀਤ ਕੌਰ, ਮਾਈ ਨੂੰ ਹੋਰਨਾਂ ਮਾਈਆਂ ਸਮੇਤ ਕੁਰਸੀ ਸਮੇਂ ਮਹਾਰਾਜ ਜੀ ਕੋਲ ਲੈ ਗਈ। ਸੰਤ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਇਸ ਬੀਬੀ ਦੇ ਪੁੱਤਰ ਹੋ ਕੇ ਮਰ ਜਾਂਦੇ ਹਨ, ਆਪ ਕ੍ਰਿਪਾ ਕਰੋ। ਕਿਉਂਕਿ ਬੀਬੀ ਰਣਜੀਤ ਕੌਰ ਦਾ ਸੁਭਾਅ ਸੀ ਕਿ ਉਹ ਸਾਰੇ ਪ੍ਰੇਮੀਆਂ ਨੂੰ ਸ਼ੁਭ ਬਚਨ ਲੈ ਕੇ ਦਿੰਦੀ ਸੀ। ਮਹਾਰਾਜ ਜੀ ਨੇ ਬੀਬੀ ਨੂੰ ਪੁਛਿਆ ਕਿ ਇਹ ਕੀ ਕੰਮ ਕਰਦੇ ਹਨ, ਉਹ ਮਾਈ ਬੋਲ ਪਈ। ਉਸ ਨੇ ਬਿਲਕੁਲ ਸੱਚ ਦੱਸ ਦਿਤਾ ਕਿ ਮਹਾਰਾਜ ਜੀ ਜ਼ਮੀਨ ਤਾਂ ਸਾਡੇ ਪਾਸ ਹੈ, ਆਪ ਦੀ ਕ੍ਰਿਪਾ ਨਾਲ ਕਾਫੀ ਜ਼ਮੀਨ ਹੈ ਪਰ ਸਾਡੇ ਬੰਦੇ ਹਨ੍ਹੇਰ ਕਮਾਉਂਦੇ ਹਨ। ਸੰਤ ਮਹਾਰਾਜ ਜੀ ਨੇ ਕਿਹਾ ਕਿ ਇਹ ਹਨ੍ਹੇਰ ਕਮਾਉਣਾ ਕੀ ਹੁੰਦਾ ਹੈ? ਤਾਂ ਉਸ ਬੀਬੀ ਨੇ ਕਿਹਾ ਕਿ ਮਹਾਰਾਜ! ਅਸੀਂ ਡੰਗਰ ਚੋਰੀ ਕਰਦੇ ਹਾਂ, ਇਸੇ ਨੂੰ ਹਨ੍ਹੇਰ ਕਮਾਉਣਾ ਕਹਿੰਦੇ ਹਨ। ਸੰਤ ਮਹਾਰਾਜ ਜੀ ਸੁਣ ਕੇ ਗੰਭੀਰ ਹੋ ਗਏ ਅਤੇ ਕਿਹਾ ਕਿ ਮਾਤਾ! ਤੁਹਾਡੀ ਤਾਂ ਕਿਰਤ ਬਹੁਤ ਮਾੜੀ ਹੈ, ਅਜਿਹੀ ਕਿਰਤ ਨੂੰ ਚੰਗਾ ਫਲ ਨਹੀਂ ਲੱਗਿਆ ਕਰਦਾ। ਗੁਰੂ ਸਾਹਿਬ ਨੇ ਤਾਂ ਫੁਰਮਾਨ ਕੀਤਾ ਹੈ –

***ਚੋਰ ਕੀ ਹਾਮਾ ਭਰੇ ਨ ਕੋਇ॥***
***ਚੋਰੁ ਕੀਆ ਚੰਗਾ ਕਿਉ ਹੋਇ॥*** ***ਪੰਨਾ – 662***

ਉਸ ਨੇ ਕਿਹਾ ਕਿ ਮਹਾਰਾਜ! ਚੋਰੀ ਨੂੰ ਤਾਂ ਅਸੀਂ ਵੀ ਚੰਗੀ ਨਹੀਂ ਸਮਝਦੀਆਂ, ਬੇਗਾਨੇ ਪਸ਼ੂ ਲੈ ਆਉਂਦੇ ਹਨ, ਪਰ ਸਾਡੇ ਰੋਕੇ ਮਰਦ ਰੁਕਦੇ ਨਹੀਂ ਹਨ, ਅਸੀਂ ਮਜ਼ਬੂਰ ਹਾਂ। ਜੇ ਅਸੀਂ ਆਪਣੇ ਵਲੋਂ ਕਦੇ ਕੁਛ ਕਹਿ ਵੀ ਦੇਈਏ ਤਾਂ ਇਸ ਨੂੰ ਬਹੁਤ ਬੁਰਾ ਮੰਨਦੇ ਹਨ, ਸਾਡੇ ਰੋਕੇ ਉਹ ਰੁਕਦੇ ਨਹੀਂ ਹਨ। ਮਹਾਰਾਜ ਜੀ ਨੇ ਕਿਹਾ ਕਿ ਬੀਬੀ, ਇਹ ਤਾਂ ਬਹੁਤ ਖੋਟੀ ਕਮਾਈ ਹੈ। ਦੁੱਧ ਦੇਣ ਵਾਲੇ ਪਸ਼ੂ ਤਾਂ ਤੁਹਾਡੇ ਬੰਦੇ ਚੋਰੀ ਕਰ ਲੈਂਦੇ ਹਨ ਪਰ ਉਨ੍ਹਾਂ ਦੇ ਕੱਟਰੂ ਬੱਛਰੂ ਭੁੱਖੇ ਮਰ ਜਾਂਦੇ ਹਨ। ਇਸ ਕਰਕੇ ਗੁਰੂ ਮਹਾਰਾਜ ਦਾਤ ਤਾਂ ਤੁਹਾਨੂੰ ਦਿੰਦੇ ਹਨ ਪਰ ਉਨ੍ਹਾਂ ਦੀਆਂ ਬਦਅਸੀਸਾਂ ਤੁਹਾਡੇ ਘਰਾਂ ਵਿਚ ਬਰਕਤ ਨਹੀਂ ਪੈਣ ਦਿੰਦੀਆਂ ਅਤੇ ਵਿਘਨ ਲਗਦੇ ਹਨ। ਉਸ ਮਾਈ ਨੇ ਫੇਰ ਬੇਨਤੀ ਕੀਤੀ ਕਿ ਮਹਾਰਾਜ! ਆਪ ਦਿਆਲੂ ਹੋ, ਸਾਡੇ ਉਪਰ ਵੀ ਕ੍ਰਿਪਾ ਕਰੋ। ਮਹਾਰਾਜ ਜੀ ਸੁਣ ਕੇ ਗੰਭੀਰ ਹੋ ਗਏ ਅਤੇ ਕਹਿਣ ਲੱਗੇ ਕਿ ਤੁਸੀਂ ਚੋਰੀ ਦੀਆਂ ਮੱਝਾਂ ਦਾ ਦੁੱਧ ਘਿਉ ਨਹੀਂ ਵਰਤਣਾ ਅਤੇ ਮੂਲਮੰਤਰ ਦੇ ਪਾਠ ਦੱਸ ਦਿਤੇ। ਨਾਲ ਹੀ ਫੁਰਮਾਨ ਕੀਤਾ ਕਿ ਸ਼ਰਾਬ, ਮਾਸ ਨੂੰ ਹੱਥ ਨਹੀਂ ਲਾਉਣਾ। ਤੁਸੀਂ ਗੁਰੂ ਮਹਾਰਾਜ ਦੇ ਚਰਨਾਂ 'ਚ ਬੇਨਤੀ ਕਰਿਆ ਕਰੋ।

ਸੰਤ ਮਹਾਰਾਜ ਜੀ ਦੀ ਅਪਾਰ ਕ੍ਰਿਪਾ ਹੋਈ। ਉਸ ਬੀਬੀ ਦੀ ਕੁੱਖ ਨੂੰ ਭਾਗ ਲੱਗ ਗਿਆ ਅਤੇ ਬਹੁਤ ਹੀ ਸੁੰਦਰ ਬੱਚਾ ਪ੍ਰਾਪਤ ਹੋਇਆ। ਜਦੋਂ ਉਨ੍ਹਾਂ ਨੇ ਆਪਣੇ ਬੰਦਿਆਂ ਨਾਲ ਗੱਲ ਕੀਤੀ ਕਿ ਮਹਾਂਪੁਰਸ਼ਾਂ ਨੇ ਅਜਿਹਾ ਬਚਨ ਕੀਤਾ ਹੈ ਤਾਂ ਉਹ ਵੀ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੇ ਚੋਰੀ ਦਾ ਪੇਸ਼ਾ ਛੱਡ ਕੇ ਗੁਰਸਿੱਖਾਂ ਵਾਲਾ ਜੀਵਨ ਅਪਣਾਅ ਲਿਆ ਅਤੇ ਅੰਮ੍ਰਿਤ ਛਕ ਕੇ ਗੁਰਸਿੱਖੀ ਧਾਰਨ ਕਰ ਲਈ।

ਇਸ ਤਰ੍ਹਾਂ ਮਹਾਰਾਜ ਜੀ ਨੇ ਬਹੁਤ ਹੀ ਬਖਸ਼ਿਸ਼ਾਂ ਕੀਤੀਆਂ। ਇਕ ਦਿਨ ਬੀਬੀ ਰਣਜੀਤ ਕੌਰ ਜੀ ਦੀ ਭਤੀਜੀ ਬੀਬੀ ਬਲਬੀਰ ਕੌਰ ਸਰਦਾਰ ਸ਼ਮੇਸ਼ਰ ਸਿੰਘ ਮਾਂਗਟ ਦੀ ਪਤਨੀ ਨੇ ਬੀਬੀ ਜੀ ਦੇ ਰਾਹੀਂ ਬੇਨਤੀ ਕੀਤੀ ਕਿ ਮਹਾਰਾਜ! ਮੇਰੇ ਤਿੰਨ ਲੜਕੀਆਂ ਹਨ, ਕ੍ਰਿਪਾ ਕਰੋ। ਸੰਤ ਮਹਾਰਾਜ ਜੀ ਨੇ ਅਸ਼ੀਰਵਾਦ ਦਿਤੀ ਕਿ ਬੀਬਾ! ਤੂੰ ਮੂਲਮੰਤਰ ਦੇ ਪਾਠ ਕਰਿਆ ਕਰ, ਵਾਹਿਗੁਰੂ ਦਾ ਭਜਨ ਕਰ, ਤੇਰੇ ਉਤੇ ਗੁਰੂ ਮਹਾਰਾਜ ਕ੍ਰਿਪਾ ਕਰਨਗੇ। ਉਸੇ ਸਾਲ ਉਸ ਨੂੰ ਲੜਕੇ ਦੀ ਦਾਤ ਪ੍ਰਾਪਤ ਹੋ ਗਈ। ਲੜਕਾ ਬਹੁਤ ਹੀ ਸੁੰਦਰ ਸੀ। ਉਸ ਦੀ ਸੁੰਦਰਤਾ ਦੇ ਹਿਸਾਬ ਨਾਲ ਉਸ ਦਾ ਨਾਮ ਭੀ ਅਨੂਪ ਸਿੰਘ ਰੱਖਿਆ।

ਇਹ ਵੀ ਯਾਦ ਆਇਆ ਕਿ ਅਸੀਂ ਰੁਦਰਪੁਰ ਤੋਂ ਕਾਸ਼ੀ ਮਹਾਰਾਜ ਜੀ ਨਾਲ ਦੀਵਾਨ ਲਾਉਣ ਜਾਇਆ ਕਰਦੇ ਸਾਂ। ਆਪ ਨੂੰ ਬਹੁਤ ਹੀ ਖੇਚਲ ਝੱਲਣੀ ਪੈਂਦੀ ਸੀ ਕਿਉਂਕਿ ਇਨ੍ਹਾਂ ਸੜਕਾਂ ਉਪਰ ਪੱਥਰ ਪਾਇਆ ਹੋਇਆ ਸੀ ਅਤੇ ਕਈ ਮਹੀਨੇ ਤੋਂ ਨਾ ਹੀ ਮਿੱਟੀ ਪਾਈ ਸੀ, ਨਾ ਕੋਈ ਹੋਰ ਪ੍ਰਬੰਧ ਸੀ। ਸੰਤ ਮਹਾਰਾਜ ਜੀ ਦੀ ਕਾਰ ਬਹੁਤ ਹੀ ਨਾਜ਼ੁਕ ਸੀ ਜਿਸ ਦੇ ਪੈਟਰੋਲ ਟੈਂਕ ਵਿਚ ਗਲੀ ਹੋ ਗਈ, ਕਾਫੀ ਨੁਕਸਾਨ ਹੋਇਆ ਪਰ ਆਪ ਨੇ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕੀਤੀ। ਸਗੋਂ ਆਪਣੇ ਡਰਾਈਵਰ ਹਜ਼ੂਰਾ ਸਿੰਘ ਨੂੰ ਕਹਿ ਦਿੰਦੇ ਸਨ ਕਿ ਹੁਣ ਤੇਰੀ ਕਾਰ ਦੀ ਤਾਕਤ ਦਾ ਪਤਾ ਲੱਗੇਗਾ। ਇਸ ਤਰ੍ਹਾਂ

ਆਪ ਬਹੁਤ ਖੇਚਲ ਝੱਲ ਕੇ ਤਰਾਈ ਦੇ ਇਲਾਕੇ ਵਿਚ ਨਾਮ ਬਾਣੀ ਦਾ ਪ੍ਰਵਾਹ ਚਲਾ ਰਹੇ ਸਨ, ਜਾਚਕਾਂ ਦੀਆਂ ਮੰਗਾਂ ਪੂਰੀਆਂ ਕਰ ਰਹੇ ਸਨ।

ਮੇਰੇ ਯਾਦ ਹੈ ਕਿ ਇਕ ਮਾਈ ਜੋ ਬਿਲਾਸਪੁਰ ਦੇ ਨੇੜੇ ਹੀ ਰਹਿੰਦੀ ਸੀ, ਉਸ ਨੇ ਕੁਰਸੀ ਸਮੇਂ ਹਾਜ਼ਰ ਹੋ ਕੇ ਬੀਬੀ ਰਣਜੀਤ ਕੌਰ ਜੀ (ਤੁਹਾਡੇ ਬੀਜੀ) ਰਾਹੀਂ ਬੇਨਤੀ ਕੀਤੀ ਕਿ ਮੇਰਾ ਇਕ ਪੁੱਤਰ ਕਈ ਸਾਲ ਤੋਂ ਲਾ ਪਤਾ ਹੈ। ਇਹ ਵੀ ਪਤਾ ਨਹੀਂ ਕਿ ਚੜ੍ਹਾਈ ਕਰ ਗਿਆ ਹੈ, ਜਾਂ ਜੇਲ੍ਹ ਵਿਚ ਬੈਠਾ ਹੈ। ਇਕ ਤਿੰਨ ਮਹੀਨੇ ਤੋਂ ਘਰੋਂ ਚਲਿਆ ਗਿਆ ਹੈ, ਉਸਦਾ ਵੀ ਕੋਈ ਪਤਾ ਨਹੀਂ ਚੱਲਿਆ। ਕ੍ਰਿਪਾ ਕਰੋ। ਜਿਸ ਤਰ੍ਹਾਂ ਬਾਬਾ ਕਰਮ ਸਿੰਘ ਜੀ ਨੇ ਪਠਾਣੀ ਦੇ ਪੁੱਤਰ ਨੂੰ ਕਲਕੱਤੇ ਤੋਂ ਵਾਪਸ ਘਰ ਭਿਜਵਾਇਆ ਸੀ, ਇਸੇ ਤਰ੍ਹਾਂ ਮੇਰੇ ਪੁੱਤਰ ਵੀ ਵਾਪਸ ਮੁੜਵਾ ਦੇਵੋ। ਸੰਤ ਮਹਾਰਾਜ ਮੁਸਕਰਾ ਪਏ ਅਤੇ ਸਹਿਜ ਨਾਲ ਹੀ ਕਿਹਾ ਕਿ ਮਾਤਾ ਤੇਰੇ ਪੁੱਤਰ ਆ ਜਾਣਗੇ। ਇਹ ਬਚਨ ਸਿੰਘਾਂ ਨੇ ਸੁਣਿਆ। ਜਦੋਂ ਬਿਲਾਸਪੁਰ ਦੀਵਾਨ ਲਗ ਰਹੇ ਸਨ, ਸਾਰੇ ਇਹ ਦੇਖ ਕੇ ਹੈਰਾਨ ਹੋ ਗਏ ਕਿ ਮਾਈ ਦੇ ਦੋਵੇਂ ਪੁੱਤਰ ਵੱਖੋ ਵੱਖਰੀਆਂ ਬੱਸਾਂ ਵਿਚੋਂ ਉਤਰ ਕੇ ਬਿਸਤਰੇ ਚੁਕੀਂ ਘਰ ਨੂੰ ਜਾ ਰਹੇ ਸਨ। ਸਭ ਹੈਰਾਨ ਸਨ। ਮਹਾਂਪੁਰਸ਼ਾਂ ਦੇ ਬਚਨ ਅਮੋਘ ਬਾਣ ਹਨ ਜੋ ਖਾਲੀ ਨਹੀਂ ਜਾਂਦੇ। ਦੇਖੋ, ਦੋਵੇਂ ਕਿਵੇਂ ਇਕੱਠੇ ਵਾਪਸ ਆ ਗਏ।

ਇਕ ਹੋਰ ਅਜੀਬ ਕੌਤਕ ਯਾਦ ਆਇਆ। ਇਕ ਬੱਚੇ ਨੂੰ ਲੈ ਕੇ ਉਸ ਦੇ ਮਾਂ ਬਾਪ ਮਹਾਂਪੁਰਸ਼ਾਂ ਪਾਸ ਆਏ। ਬੇਨਤੀ ਕੀਤੀ ਕਿ ਮਹਾਰਾਜ! ਇਹ ਬੱਚਾ ਅਸਾਧ ਰੋਗ ਨਾਲ ਪੀੜਤ ਹੈ। 18 ਸਾਲ ਤੋਂ ਇਹ ਭਿਆਨਕ ਬਿਮਾਰੀ ਨਾਲ ਪੀੜਤ ਹੋ ਰਿਹਾ ਹੈ। ਮਹਾਂਪੁਰਸ਼ਾਂ ਨੇ ਸਹਿਜ ਨਾਲ ਹੀ ਕਿਹਾ ਕਿ ਤੁਸੀਂ ਸ਼ਰਾਬ ਛੱਡ ਦੇਵੋ, ਅੰਮ੍ਰਿਤ ਛਕੋ, ਭਜਨ ਬੰਦਗੀ ਕਰੋ। ਥੋੜ੍ਹੇ ਦਿਨਾਂ ਪਿਛੋਂ ਉਹ ਬੱਚਾ ਸਿਹਤਯਾਬ ਹੋ ਗਿਆ। ਮੇਰੇ ਇਹ ਵੀ ਯਾਦ ਹੈ ਕਿ ਉਹ ਬੱਚਾ ਸੰਤ ਮਹਾਰਾਜ ਦੇ ਜਾਣ ਪਿਛੋਂ ਮੇਰੇ ਫਾਰਮ ਵਿਚ ਆਇਆ, ਉਸ ਨੇ ਹੱਡਬੀਤੀ ਸੁਣਾਈ ਕਿ ਮੇਰਾ ਵਿਆਹ ਹੈ, ਮੇਰੇ ਮਾਂ ਬਾਪ ਨੇ ਇਕ ਸ਼ਰਾਬ ਦਾ ਡਰੰਮ ਕੱਢ ਕੇ ਲੋਕਾਂ ਲਈ ਰੱਖਿਆ ਸੀ, ਮੈਂ ਉਨ੍ਹਾਂ ਨੂੰ ਕਿਹਾ ਕਿ ਤੁਹਾਨੂੰ ਮਹਾਂਪੁਰਸ਼ਾਂ ਨੇ ਮਨ੍ਹਾਂ ਕਰਿਆ ਸੀ। ਉਨ੍ਹਾਂ ਨੇ ਪੰਜ-ਪੰਜ ਲਿਟਰ ਦੀਆਂ ਪੀਪੀਆਂ ਵਿਚ ਸ਼ਰਾਬ ਭਰ ਕੇ ਰੱਖ ਦਿਤੀ। ਵਾਹਿਗੁਰੂ ਜੀ ਦਾ ਐਸਾ ਭਾਣਾ ਵਰਤਿਆ ਕਿ ਅਸਾਡੀ ਇਕ ਮੱਝ ਨੇ ਰੱਸਾ ਤੁੜਾ ਲਿਆ, ਉਹ ਸਿੱਧੀ ਉਥੇ ਗਈ ਜਿਥੇ ਸ਼ਰਾਬ ਦੀਆਂ ਪੀਪੀਆਂ ਰੱਖੀਆਂ ਸਨ। ਉਹ ਬਹੁਤ ਘਬਰਾਈ ਹੋਈ ਸੀ। ਪੀਪੀਆਂ ਦੇ ਪਾਸ ਗੇੜੇ ਕੱਢਣੇ ਸ਼ੁਰੂ ਕਰ ਦਿਤੇ। ਸਾਰੀਆਂ ਪੀਪੀਆਂ ਦੀ ਸ਼ਰਾਬ ਲੀਕ ਕਰ ਗਈ। ਮੈਂ ਬਹੁਤ ਰੋਇਆ ਕਿ ਤੁਸੀਂ ਮਹਾਂਪੁਰਸ਼ਾਂ ਦਾ ਬਚਨ ਨਹੀਂ ਮੰਨਿਆ। ਮੈਂ ਗੁੱਸੇ ਵਿਚ ਤੁਹਾਡੇ ਫਾਰਮ ਵਿਚ ਆ ਗਿਆ, ਮੈਂ ਹੁਣ ਵਿਆਹ ਨਹੀਂ ਕਰਾਉਣਾ। ਬਹੁਤ ਮੁਸ਼ਕਲ ਨਾਲ ਸਮਝਾ ਬੁਝਾ ਕੇ ਮੈਂ ਬੱਚੇ ਨੂੰ ਉਸ ਦੇ ਘਰ ਲੈ ਕੇ ਗਿਆ। ਉਸ ਦੇ ਮਾਂ ਬਾਪ ਵੀ ਬੇਨਤੀਆਂ ਕਰ ਰਹੇ ਸਨ ਕਿ ਸਾਡੇ ਤੋਂ ਭੁੱਲ ਹੋ ਗਈ। ਸਾਡਾ ਬੱਚਾ ਕਿਧਰੇ ਫੇਰ ਬਿਮਾਰ ਨਾ ਹੋ ਜਾਵੇ। ਭਾਵੇਂ ਮਹਾਂਪੁਰਸ਼ ਇਥੇ ਨਹੀਂ ਹਨ ਪਰ ਉਨ੍ਹਾਂ ਦਾ ਬਚਨ ਕਿਸ ਤਰ੍ਹਾਂ ਸਖਤੀ ਨਾਲ ਪਹਿਰਾ ਦੇ ਰਿਹਾ ਹੈ।

ਇਸ ਤਰ੍ਹਾਂ ਜਿਉਂ-ਜਿਉਂ ਸਾਡਾ ਸਫਰ ਦਿੱਲੀ ਵਲ ਨੂੰ ਤਹਿ ਹੋ ਰਿਹਾ ਸੀ, ਮਹਾਂਪੁਰਸ਼ਾਂ ਦੇ ਹੋਰ ਬਚਨ ਯਾਦ ਆ ਰਹੇ ਸਨ। ਇਕ ਅਜਿਹਾ ਕੌਤਕ ਵਰਤਿਆ ਕਿ ਸੰਤ ਮਹਾਰਾਜ ਜੀ ਦੇ ਦੀਵਾਨ ਕਾਸ਼ੀਪੁਰ ਲੱਗੇ ਹੋਏ ਸਨ। ਉਥੇ ਦੀਵਾਨ ਵਿਚ ਬੀਬੀਆਂ ਦੁੱਧ ਲੈ ਕੇ ਆਇਆ ਕਰਦੀਆਂ ਸਨ ਅਤੇ ਇਕ ਡਰੰਮ ਵਿਚ ਆਪੋ ਆਪਣੀ ਸ਼ਰਧਾ ਨਾਲ ਦੁੱਧ ਪਾਈ ਜਾਂਦੀਆਂ ਸਨ। ਭਾਈ ਹਰਚਰਨ ਸਿੰਘ ਜੀ ਗਰੇਵਾਲ, ਟੁੱਡੇ ਫਾਰਮ ਵਾਲੇ, ਦੀਵਾਨ ਦਾ ਪ੍ਰਬੰਧ ਕਰ ਰਹੇ ਸਨ। ਉਸ ਨੇ ਦੱਸਿਆ ਕਿ ਨੇੜੇ ਹੀ ਸਰਦਾਰ ਭਜਨ ਸਿੰਘ ਦਾ ਫਾਰਮ ਹੈ, ਉਸਦੀਆਂ ਤਿੰਨ ਮੱਝਾਂ ਕਈ ਦਿਨ ਪਹਿਲਾਂ ਤੋਂ ਦੁੱਧ ਦੇਣ ਤੋਂ ਹਟ ਗਈਆਂ ਸਨ, ਉਸ ਦੇ ਘਰੋਂ ਬੀਬੀ ਜਦੋਂ ਹੋਰ ਬੀਬੀਆਂ ਨੂੰ ਦੁੱਧ ਪਾਉਂਦੇ ਦੇਖਦੀ ਹੈ ਤਾਂ ਉਸ ਅੰਦਰੋਂ ਹਉਕਾ ਨਿਕਲ ਆਉਂਦਾ ਸੀ ਕਿ ਮੈਂ ਵੀ ਦੁੱਧ ਪਾਉਂਦੀ। ਉਸ ਨੇ ਸੰਤ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਮੇਰੇ ਤੇ ਵੀ ਕ੍ਰਿਪਾ ਕਰੋ ਕਿ ਮੈਂ ਵੀ ਦੁੱਧ ਲੈ ਆਇਆ ਕਰਾਂ। ਦੀਵਾਨ ਦੀ ਸਮਾਪਤੀ ਪਿਛੋਂ ਜਦੋਂ ਸਾਰਾ ਪਰਿਵਾਰ ਘਰ ਆਇਆ ਤਾਂ ਨੌਕਰਾਂ ਨੇ ਕਿਹਾ ਕਿ ਅੱਜ ਤਿੰਨੇ ਮੱਝਾਂ ਰਿੰਗ ਰਹੀਆਂ ਹਨ, ਅਸੀਂ ਪੱਠੇ ਵੀ ਪਾ ਚੁੱਕੇ ਹਾਂ। ਉਹ ਬੀਬੀ ਮੱਝਾਂ ਪਾਸ ਗਈ, ਦੇਖ ਕੇ ਹੈਰਾਨ ਹੋ ਗਈ ਕਿ ਇਹ ਤਾਂ ਤਿੰਨੇ ਮੱਝਾਂ ਦੁੱਧ ਦੇਣ ਵਾਲੀਆਂ ਹਨ। ਉਸ ਨੇ ਸੰਤ ਮਹਾਰਾਜ ਜੀ ਦਾ ਧਿਆਨ ਕੀਤਾ ਅਤੇ ਥਣ ਧੋਤੇ ਅਤੇ ਤਿੰਨੋਂ ਮੱਝਾਂ ਨੇ ਬਾਲਟੀਆਂ ਭਰ ਦਿਤੀਆਂ। ਸਰਦਾਰ ਹਰਚਰਨ ਸਿੰਘ ਰਾਹੀਂ ਅਗਲੇ ਦਿਨ ਮੇਰੇ ਨਾਲ ਉਨ੍ਹਾਂ ਨੇ ਸੰਪਰਕ ਕੀਤਾ। ਮੈਂ ਵੀ ਹੈਰਾਨ ਹੋ ਗਿਆ

ਕਿ ਮਹਾਂਪੁਰਸ਼ ਕਿਵੇਂ ਸੰਗਤਾਂ ਦੀਆਂ ਕਾਮਨਾਵਾਂ ਪੂਰੀਆਂ ਕਰ ਰਹੇ ਹਨ। ਦੀਵਾਨ ਦੀ ਸਮਾਪਤੀ ਪਿਛੋਂ ਸਰਦਾਰ ਗਰੇਵਾਲ ਨੇ ਇਸ ਅਨੋਖੀ ਘਟਨਾ ਦਾ ਜ਼ਿਕਰ ਕੀਤਾ। ਦੂਜੇ ਦਿਨ ਮਹਾਂਪੁਰਸ਼ਾਂ ਨੇ ਪਤਾ ਲੱਗਣ ਤੇ ਬਚਨ ਕੀਤਾ ਕਿ ਇਹ ਤਾਂ ਸਾਧਾਰਣ ਗੱਲਾਂ ਹੋਇਆ ਕਰਦੀਆਂ ਹਨ, ਇਨ੍ਹਾਂ ਦਾ ਜ਼ਿਕਰ ਸੰਗਤ ਵਿਚ ਨਹੀਂ ਕਰਨਾ ਚਾਹੀਦਾ। ਪਰ ਸਾਨੂੰ ਤਾਂ ਮਰਿਆਦਾਵਾਂ ਦਾ ਪਤਾ ਹੀ ਨਹੀਂ ਸੀ ਪਰ ਉਸ ਮਾਈ ਦੇ ਕਹਿਣ ਤੇ ਜਦੋਂ ਗਰੇਵਾਲ ਸਾਹਿਬ ਨੇ ਜ਼ਿਕਰ ਕੀਤਾ ਤਾਂ ਸਾਰੇ ਧੰਨ ਧੰਨ ਕਹਿੰਦੇ ਆਪਣੇ ਫਾਰਮਾਂ ਨੂੰ ਚਲੇ ਗਏ।

ਸਾਡੀ ਬੱਸ ਮੁਰਾਦਾਬਾਦ ਲੰਘ ਚੁਕੀ ਸੀ, ਮੇਰੇ ਅੱਖਾਂ ਦੇ ਅਥਰੂ ਕਿਸੇ ਤਰ੍ਹਾਂ ਵੀ ਬੰਦ ਨਹੀਂ ਹੋ ਰਹੇ ਸਨ। ਜਿਉਂ ਜਿਉਂ ਬੀਤੀਆਂ ਘਟਨਾਵਾਂ ਯਾਦ ਆਉਂਦੀਆਂ ਸਨ, ਹੋਰ ਵੇਧੇਰੇ ਝੜੀ ਲਗ ਜਾਂਦੀ ਸੀ। ਮੇਰੀਆਂ ਅੱਖਾਂ ਸੁੱਕ ਚੁਕੀਆਂ ਸਨ, ਮੇਰੀ ਪਿਛਲੀ ਸੀਟ ਤੇ ਬੀਬੀ ਸੁਰਜੀਤ ਕੌਰ ਧਨੌਰੇ ਵਾਲੇ ਬੈਠੇ ਸਨ, ਉਨ੍ਹਾਂ ਨੇ ਕਿਹਾ ਭਾਅ ਜੀ! ਤੁਸੀਂ ਜੇਰਾ ਕਰੋ, ਆਪਣੇ ਆਪ ਨੂੰ ਸੰਭਾਲੋ ਪਰ ਇਸ ਗੱਲ ਨੂੰ ਵਿਚਾਰਨ ਵਾਸਤੇ ਮੇਰੇ ਕੋਲ ਸਮਾਂ ਹੀ ਨਹੀਂ ਸੀ। ਅੱਜ 25 ਸਾਲ ਪਿਛੋਂ ਭੀ ਜਦੋਂ ਇਹ ਬਚਨ ਯਾਦ ਆਉਂਦੇ ਹਨ ਤਾਂ ਮੇਰਾ ਓਹੀ ਹਾਲ ਹੋ ਜਾਂਦਾ ਹੈ, ਅੱਖਾਂ 'ਚੋਂ ਹੰਝੂ ਵਗਣ ਲਗ ਪੈਂਦੇ ਹਨ ਤੇ ਕਲਮ ਰੁੱਕ ਜਾਂਦੀ ਹੈ ਪਰ ਅੱਜ ਫਿਲਮ ਬੀਤੇ ਸਮੇਂ ਦੀ ਮੇਰੇ ਸਾਮ੍ਹਣੇ ਚਲ ਰਹੀ ਹੈ, ਉਸ ਨੂੰ ਮੈਂ ਛੁਪਾ ਨਹੀਂ ਸਕਦਾ।

ਮੁਰਾਦਾਬਾਦ ਤੋਂ ਤਕਰੀਬਨ 20-25 ਮੀਲ ਲੰਘਣ ਸਮੇਂ ਭਾਈ ਬੇਲਾ ਸਿੰਘ ਯਾਦ ਆਇਆ, ਮੱਖਣਸ਼ਾਹ ਫਾਰਮ ਦਾ ਵਾਸੀ ਹੈ, ਕੁਰਸੀ ਸਮੇਂ ਉਹ ਮਹਾਰਾਜ ਜੀ ਕੋਲ ਆਇਆ, ਉਸ ਨੇ ਬੇਨਤੀ ਕੀਤੀ ਕਿ ਮੈਨੂੰ ਹੁਕਮ ਕਰੋ ਕਿ ਮੈਂ ਮੱਝਾਂ ਗਾਈਆਂ ਵੇਚ ਦੇਵਾਂ। ਸੰਤ ਮਹਾਰਾਜ ਜੀ ਨੇ ਕਾਰਨ ਪੁਛਿਆ ਤਾਂ ਉਸ ਦੇ ਘਰੋਂ ਬੀਬੀ ਨੇ ਬੇਨਤੀ ਕੀਤੀ ਕਿ ਕਬੀਲਦਾਰੀ ਛੋਟੀ-ਛੋਟੀ ਹੈ ਬੱਚੇ ਹਨ, ਉਨ੍ਹਾਂ ਨੂੰ ਦੁੱਧ ਚਾਹੀਦਾ ਹੈ, ਇਨ੍ਹਾਂ ਜੰਗਲਾਂ ਵਿਚ ਮੱਝਾਂ ਰੱਖਣ ਲਈ ਕਾਫੀ ਖੇਚਲ ਝੱਲਣੀ ਪੈਂਦੀ ਹੈ, ਮੈਂ ਮੱਝਾਂ ਖਰੀਦਦਾ ਰਹਿੰਦਾ ਹਾਂ, ਦੁੱਧ ਦੀ ਬਾਲਟੀ ਭਰ ਜਾਂਦੀ ਹੈ ਪਰ ਕਿੱਲੇ ਉਪਰ ਖੜ੍ਹੀਆਂ ਓਹੀ ਮੱਝਾਂ ਲੱਤਾਂ ਮਾਰਦੀਆਂ ਹਨ। ਕਈਆਂ ਨੇ ਮੈਨੂੰ ਕਿਹਾ ਹੈ ਕਿ ਭੂਤ ਪ੍ਰੇਤ ਦਾ ਅਸਰ ਹੈ। ਮਹਾਰਾਜ ਜੀ! ਮੈਂ ਬਹੁਤ ਪੈਸਾ ਬਰਬਾਦ ਕਰ ਚੁਕਿਆ ਹਾਂ, ਕ੍ਰਿਪਾ ਕਰੋ। ਉਸ ਵੇਲੇ ਆਪ ਦੇ ਮੁਖਾਰਬਿੰਦ ਤੋਂ ਬਚਨ ਹੋਇਆ ਕਿ ਗੁਰੂ ਵਾਲੇ ਬਣੋ। ਮਾਸ, ਸ਼ਰਾਬ, ਨਸ਼ਿਆਂ ਦਾ ਸੇਵਨ ਨਾ ਕਰੋ। ਵਰਿਆਮ ਸਿੰਘ ਦੇ ਚਲ ਰਹੇ ਸਤਿਸੰਗਾਂ ਵਿਚ ਜਾਇਆ ਕਰੋ, ਤੁਹਾਡੇ ਘਰ ਦੁੱਧ ਦੇ ਲਹਿਰੇ ਬਹਿਰੇ ਹੋ ਜਾਣਗੇ। ਇਹ ਬਚਨ ਫਲੀਭੂਤ ਹੋਇਆ, ਦੁੱਧ ਬਹੁਤ ਹੋ ਗਿਆ। ਇਕ ਵਾਰ ਉਹ ਮੇਰੇ ਪਾਸ ਆਇਆ ਕਿ ਮਹਾਂਪੁਰਸ਼ਾਂ ਦੀ ਮਿਹਰ ਕਰਕੇ ਦੁੱਧ ਬਹੁਤ ਹੋ ਗਿਆ। ਮੇਰੇ ਪਾਸ ਮੱਝਾਂ ਫਾਲਤੂ ਹਨ, ਮੈਂ ਵੇਚਣੀਆਂ ਚਾਹੁੰਦਾ ਹਾਂ। ਮੈਂ ਕਿਹਾ ਕਿ ਇਹ ਬਚਨ ਵੀ ਤੂੰ ਸੰਤ ਮਹਾਰਾਜ ਪਾਸੋਂ ਲੈ ਲੈਣਾ ਸੀ। ਮੇਰੇ ਵਿਚ ਸਮਰੱਥਾ ਨਹੀਂ ਹੈ। ਉਸ ਨੇ ਇਕ ਮੱਝ ਵੇਚ ਦਿਤੀ, ਲੈਣ ਵਾਲਾ ਸਹੀ ਕੀਮਤ ਦੇ ਕੇ ਲੈ ਗਿਆ। ਪਰ ਉਸ ਦੇ ਘਰ ਜਾ ਕੇ ਮੱਝ ਨੇ ਦੁੱਧ ਹੀ ਨਾ ਦਿਤਾ ਅਤੇ ਵਾਪਸ ਮੋੜ ਗਿਆ। ਫੇਰ ਮੇਰੇ ਪਾਸ ਆਇਆ। ਮੈਂ ਕਿਹਾ ਕਿ ਜੋ ਤੇਰੇ ਘਰ ਦੁੱਧ ਹੈ ਉਹ ਮਹਾਂਪੁਰਸ਼ਾਂ ਦੇ ਬਚਨਾਂ ਕਰਕੇ ਹੈ, ਤੇਰੀ ਪਰਾਲਬਧ ਵਿਚ ਦੁੱਧ ਨਹੀਂ ਹੈ। ਤੂੰ ਇਸ ਤਰ੍ਹਾਂ ਕਰਿਆ ਕਰ ਕਿ ਮੱਝ ਗਊ ਸੂਣ ਤੋਂ ਪਹਿਲਾਂ ਹੀ ਵੇਚ ਦਿਆ ਕਰ।

ਇਸ ਤਰ੍ਹਾਂ ਦੇ ਬੀਤ ਗਏ ਚਿੱਤਰ ਇਕ ਇਕ ਕਰਕੇ ਅੱਖਾਂ ਅੱਗਿਓਂ ਲੰਘ ਰਹੇ ਸਨ, ਉਧਰ ਅਸਾਡੀ ਬੱਸ ਵੀ ਬਹੁਤ ਤੇਜ਼ੀ ਨਾਲ ਚਲ ਰਹੀ ਸੀ, ਮੇਰਾ ਧਿਆਨ ਕਿਸੇ ਪਾਸੇ ਵੀ ਨਹੀਂ ਸੀ ਜਾ ਰਿਹਾ ਕਿਉਂਕਿ ਮੈਨੂੰ ਹੰਝੂਆਂ ਕਾਰਨ ਕੁਝ ਵੀ ਨਹੀਂ ਸੀ ਦਿਸ ਰਿਹਾ। ਬੀਬੀ ਸੁਰਜੀਤ ਕੌਰ ਨੇ ਮੇਰੀਆਂ ਅੱਖਾਂ ਵਿਚ ਦਵਾਈ ਪਾਈ ਅਤੇ ਕਹਿਣ ਲੱਗੀ ਕਿ ਭਾਅ ਜੀ, ਤੁਸੀਂ ਮਨ ਨੂੰ ਸਮਝਾਓ। ਮੈਂ ਕਿਹਾ ਭੈਣ ਜੀ, ਭਾਵੇਂ ਮੈਨੂੰ ਪਤਾ ਹੈ ਕਿ ਆਤਮਾ ਅਮਰ ਹੈ, ਇਹ ਕਦੇ ਅਲੋਪ ਨਹੀਂ ਹੋਇਆ ਕਰਦੀ। ਸੰਤ ਮਹਾਰਾਜ ਆਪ ਪਾਰਬ੍ਰਹਮ ਪ੍ਰਮੇਸ਼ਰ ਦਾ ਰੂਪ ਹਨ ਪਰ ਅਸੀਂ ਸਾਕਾਰ ਰੂਪ ਨੂੰ ਪਿਆਰ ਕਰਦੇ ਰਹੇ ਹਾਂ, ਉਸ ਦਾ ਵਿਛੋੜਾ ਸਹਿਣਾ ਬਹੁਤ ਮੁਸ਼ਕਲ ਹੈ। ਗੁਰਬਾਣੀ ਵਿਚ ਵੀ ਜ਼ਿਕਰ ਆਉਂਦਾ ਹੈ -

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥***

***ਪੰਨਾ - 83***

ਪਰ ਮੈਥੋਂ ਇਹ ਅਸਹਿ ਵਿਛੋੜਾ ਸਹਿਨ ਨਹੀਂ ਕੀਤਾ ਜਾ ਰਿਹਾ। ਉਸ ਵੇਲੇ ਮੇਰੇ ਯਾਦ ਆਇਆ ਕਿ ਸੰਤ ਮਹਾਰਾਜ ਜੀ 1967 ਵਿਚ ਤੀਜੀ ਵਾਰ ਤਰਾਈ ਆਏ ਸਨ। ਮੈਂ ਵੀ ਤੁਹਾਡੇ ਬੀਜੀ ਸਮੇਤ ਆਪਣੇ ਫਾਰਮ ਤੇ ਹੀ ਸੀ। ਸੰਤ ਮਹਾਰਾਜ ਜੀ ਨੇ ਕਰਨਲ ਲਾਲ ਸਿੰਘ ਦੀ ਬੇਨਤੀ ਪ੍ਰਵਾਨ ਕਰਕੇ ਨਾਨਕ ਮਤੇ ਦੀਵਾਲੀ ਸਮੇਂ ਜਾਣਾ ਸੀ। ਪ੍ਰਬੰਧ ਦੀ ਡਿਊਟੀ ਮੇਰੇ ਜਿੰਮੇ ਲੱਗੀ। ਅਸੀਂ ਸੰਤ ਮਹਾਰਾਜ ਜੀ ਨੂੰ ਕਿਸ਼ਾ ਦੇ ਬੰਗਲੇ (Rest house) ਮਿਲਣਾ ਸੀ ਕਿਉਂਕਿ ਉਥੇ ਹੀ ਕਰਨਲ ਲਾਲ ਸਿੰਘ ਸਮੇਤ ਮਿਲ ਕੇ ਪ੍ਰਸ਼ਾਦੇ ਦਾ ਪ੍ਰਬੰਧ ਕਰਨਾ ਸੀ। ਮੈਂ ਤੇ ਤੁਹਾਡੇ ਬੀਜੀ ਕੁਝ ਸਮਾਂ ਪਹਿਲਾਂ ਰੈਸਟ ਹਾਊਸ ਵਿਚ ਪਹੁੰਚ ਗਏ। ਉਹ ਬਹੁਤ ਹੀ ਸੁੰਨ ਸਾਨ ਜਗ੍ਹਾ ਸੀ। ਆਸ ਪਾਸ ਜੰਗਲ ਸੀ ਇਕ ਬਹੁਤ ਹੀ ਗਹਿਰੀ ਨਦੀ ਪਾਸ ਹੀ ਵਗ ਰਹੀ ਸੀ। ਉਥੇ ਰੈਸਟ ਹਾਊਸ ਦੀ ਸਫਾਈ ਕੀਤੀ, ਜਿਸ ਦੇ ਚਾਰੇ ਪਾਸੇ ਫੁੱਲ ਲੱਗੇ ਹੋਏ ਸਨ, ਬਹੁਤ ਹੀ ਸੋਹਣੇ ਲਗਦੇ ਸਨ। 50-60 ਗਜ਼ ਦੇ ਉਪਰ ਘਣਾ ਜੰਗਲ ਸੀ ਜਿਥੇ ਸ਼ੇਰ ਆਮ ਹੀ ਦਿਨ ਵਿਚ ਵੀ ਦੇਖੇ ਜਾ ਸਕਦੇ ਸਨ। ਅਸੀਂ ਉਸ ਦੇ ਚਬੂਤਰੇ ਤੇ ਖੜ੍ਹੇ ਸਾਂ ਤਾਂ ਤੁਹਾਡੇ ਬੀਜੀ ਨੇ ਕਿਹਾ ਕਿ ਕਿੰਨਾ ਚੰਗਾ ਹੋਵੇ ਕਿ ਜੇ ਇਸ ਚਬੂਤਰੇ ਤੇ ਮਹਾਰਾਜ ਜੀ ਖੜ੍ਹੇ ਹੋ ਕੇ ਇਸ ਜੰਗਲ ਦੇ ਵਾਤਾਰਵਰਣ ਨੂੰ ਦ੍ਰਿਸ਼ਟਗੋਚਰੇ ਕਰਨ। ਐਨੇ ਨੂੰ ਸੰਤ ਮਹਾਰਾਜ ਜੀ ਦੀ ਕਾਰ ਦਾ ਹੌਰਨ ਵੱਜਿਆ, ਅਸੀਂ ਦੋਵੇਂ ਹੇਠਾਂ ਆ ਗਏ। ਅਸੀਂ ਮਹਾਰਾਜ ਜੀ ਨੂੰ ਰੈਸਟ ਹਾਊਸ ਵਲ ਨੂੰ ਜਾਣ ਦੀ ਬੇਨਤੀ ਕੀਤੀ, ਪਰ ਆਪ ਸਿੱਧੇ ਹੀ ਉਸ ਚਬੂਤਰੇ ਤੇ ਜਾ ਕੇ ਖੜ੍ਹੇ ਹੋ ਗਏ ਅਤੇ ਮੈਨੂੰ ਪੁਛਣ ਲੱਗੇ ਕਿ ਇਥੇ ਸ਼ੇਰ ਵੀ ਰਹਿੰਦੇ

ਹਨ? ਮੈਂ ਕਿਹਾ ਕਿ ਹਾਂ ਜੀ, ਸ਼ੇਰ, ਵੱਡੀਆਂ ਸਰ੍ਹਾਲਾਂ, ਚੀਤੇ ਆਦਿ ਰਹਿੰਦੇ ਹਨ ਪਰ ਬੰਦਿਆਂ ਦਾ ਨੁਕਸਾਨ ਘੱਟ ਹੀ ਕਰਦੇ ਹਨ। ਬੇਨਤੀ ਕਰਕੇ ਅਸੀਂ ਸੰਤ ਮਹਾਰਾਜ ਜੀ ਨੂੰ ਡਾਕ ਬੰਗਲੇ ਵਿਚ ਲੈ ਗਏ। ਆਪ ਨੇ ਥੋੜ੍ਹੀ ਦੇਰ ਆਰਾਮ ਕੀਤਾ ਤੇ ਤਿਆਰ ਹੋ ਗਏ, ਇਸ ਤੋਂ ਅੱਗੇ Air Commodore (ਏਅਰ ਕੋਮੋਡੋਰ) ਕਰਨਲ ਲਾਲ ਸਿੰਘ ਦੇ ਲੜਕੇ ਹਰਮਿੰਦਰ ਸਿੰਘ ਨੇ ਆਪਣੀ ਕਾਰ ਵਿਚ ਲਿਜਾਣਾ ਸੀ ਕਿਉਂਕਿ ਸੜਕ ਬਹੁਤ ਹੀ ਟੁੱਟੀ ਹੋਈ ਸੀ ਜਿਥੇ ਸੰਤ ਮਹਾਰਾਜ ਜੀ ਕਾਰ ਉਚੀ ਨੀਵੀਂ ਥਾਂ ਹੋਣ ਕਰਕੇ ਸੜਕ ਤੇ ਲਗਦੀ ਜਾਣੀ ਸੀ ਪਰ ਕਰਨਲ ਲਾਲ ਸਿੰਘ ਜੀ ਦੇ ਲੜਕੇ ਇਥੇ ਪਹੁੰਚੇ ਨਹੀਂ ਸਨ, ਆਪ ਜੀ ਆਪਣੀ ਹੀ ਕਾਰ ਵਿਚ ਸਵਾਰ ਹੋ ਗਏ। ਤੁਹਾਡੇ ਬੀਜੀ ਇਕੱਲੇ ਹੀ ਉਥੇ ਰਹਿ ਗਏ, ਕਿਉਂਕਿ ਮੈਂ ਕੋਈ ਵੀ ਬੰਦੋਬਸਤ ਨਹੀਂ ਸੀ ਕਰ ਸਕਿਆ। ਸੰਤ ਮਹਾਰਾਜ ਜੀ ਨੇ ਕਾਰ IN ਗੇਟ ਵਲ ਮੋੜਨ ਦਾ ਹੁਕਮ ਦਿਤਾ, ਮੈਂ ਕਿਹਾ ਕਿ ਮਹਾਰਾਜ ਜੀ, OUT ਗੇਟ ਪਿਛਲੇ ਪਾਸੇ ਰਹਿ ਗਿਆ ਹੈ, IN ਗੇਟ ਤੇ OUT ਗੇਟ ਦਾ ਆਪਸ ਵਿਚ ਡੇਢ ਫਰਲਾਂਗ ਦਾ ਫਰਕ ਹੈ। ਆਪ ਇਸ OUT ਗੇਟ ਵਿਚੋਂ ਨਿਕਲਣ ਦਾ ਹੁਕਮ ਕਰੋ। ਸੰਤ ਮਹਾਰਾਜ ਜੀ ਨੇ ਕਿਹਾ ਕਿ ਨਹੀਂ ਅੱਜ ਅਸੀਂ IN ਗੇਟ ਵਿਚੋਂ ਹੀ ਬਾਹਰ ਨਿਕਲਾਂਗੇ। ਸਾਨੂੰ ਉਨ੍ਹਾਂ ਦੀ ਬਚਿੱਤਰ ਲੀਲਾ ਦਾ ਗਿਆਨ ਨਹੀਂ ਸੀ। ਮੇਰੀ ਹੈਰਾਨੀ ਦੀ ਹੱਦ ਨਾ ਰਹੀ ਕਿ ਉਸੇ ਗੇਟ ਵਿਚੋਂ ਸਰਦਾਰ ਹਰਮਿੰਦਰ ਸਿੰਘ ਜੀ ਸੰਤ ਮਹਾਰਾਜ ਵਲ ਨੂੰ ਆ ਰਹੇ ਸਨ। ਸੰਤ ਮਹਾਰਾਜ ਜੀ ਨੇ ਗੱਡੀ ਰੋਕਣ ਦਾ ਹੁਕਮ ਦਿਤਾ। ਉਸ ਨੇ ਬੇਨਤੀ ਕੀਤੀ ਤਾਂ ਸੰਤ ਮਹਾਰਾਜ ਨੇ ਕਿਹਾ ਕਿ ਕੋਈ ਗੱਲ ਨਹੀਂ, ਘਬਰਾਵੋ ਨਾ, ਰੇਲਵੇ ਗੇਟ ਬੰਦ ਹੋ ਗਿਆ ਹੋਣਾ ਹੈ। ਉਸ ਨੇ ਬੇਨਤੀ ਕੀਤੀ ਕਿ ਮੇਰੀ ਭੁੱਲ ਨੂੰ ਮਾਫ ਕਰੋ, ਮੈਂ ਐਡਾ ਆਫੀਸਰ ਹੋ ਕੇ ਸਮੇਂ ਸਿਰ ਨਹੀਂ ਪਹੁੰਚ ਸਕਿਆ। ਆਪ ਨੇ ਕਿਹਾ ਕਿ ਬੀਬੀ ਰਣਜੀਤ ਕੌਰ ਇਕੱਲੀ ਹੈ, ਉਸ ਨੂੰ ਆਪਣੀ ਗੱਡੀ ਵਿਚ ਬਿਠਾ ਕੇ ਨਾਨਕ ਮਤੇ ਦੇ ਪ੍ਰੋਗਰਾਮ ਪਿਛੋਂ ਇਨ੍ਹਾਂ ਦੇ ਫਾਰਮ ਛੱਡਣ ਦੀ ਜ਼ਿੰਮੇਵਾਰੀ ਤੇਰੀ ਹੈ। ਮਹਾਂਪੁਰਸ਼ਾਂ ਦੇ ਦਿਆਲੂ ਬਚਨ ਸੁਣ ਕੇ ਬਹੁਤ ਖੁਸ਼ੀ ਹੋਈ ਕਿ ਆਪ ਆਪਣੇ ਬੱਚਿਆਂ ਨੂੰ ਕਿੰਨੇ ਪਿਆਰ ਨਾਲ ਸੰਭਾਲ ਰਹੇ ਹਨ।

ਅਸੀਂ ਨਾਨਕ ਮਤੇ ਪਹੁੰਚ ਗਏ, ਸੜਕ ਬਹੁਤ ਹੀ ਖਰਾਬ ਸੀ। ਉਥੇ ਵਾਪਸ ਆਉਣ ਵਾਲੇ ਯਾਤਰੂ ਘਰਾਂ ਨੂੰ ਪਰਤਣ ਲਈ ਆਪਣੀਆਂ ਆਪਣੀਆਂ ਸਵਾਰੀਆਂ ਵਿਚ ਬੈਠ ਗਏ ਸਨ, ਪਰ ਜਦੋਂ ਪਤਾ ਲੱਗਿਆ ਕਿ ਮਹਾਂਪੁਰਸ਼ ਰਾੜੇ ਵਾਲੇ ਦੀਵਾਨ ਵਿਚ ਪਹੁੰਚ ਰਹੇ ਹਨ, ਉਸੇ ਵੇਲੇ ਦੀਵਾਨ ਫੇਰ ਭਰ ਗਿਆ। ਸੰਤ ਮਹਾਰਾਜ ਜੀ ਨੇ ਦੋ ਸ਼ਬਦ ਪੜ੍ਹੇ, ਪਹਿਲਾ ਸੀ–

***ਧਾਰਨਾ – ਇਹੋ ਤੇਰੀ ਵਾਰੀ ਐ, ਗੋਬਿੰਦ ਮਿਲਣੇ ਦੀ।***
***ਗੋਬਿੰਦ ਮਿਲਣੇ ਦੀ ਇਹੋ ਤੇਰੀ ਵਾਰੀ ਐ।***
***ਇਹੋ ਤੇਰੀ ਵਾਰੀ ਐ,............।***

ਇਸ ਤੋਂ ਪਿਛੋਂ ਛੇਤੀਂ ਹੀ ਇਹ ਪੜ੍ਹਿਆ –

***ਧਾਰਨਾ – ਦਿਸਦਾ ਉਜਾੜ ਹੈ ਰਾਮ ਦੇ ਪਿਆਰੇ ਬਾਝੋਂ।***
***ਰਾਮ ਦੇ ਪਿਆਰੇ ਬਾਝੋਂ – 2, 4.***
***ਦਿਸਦਾ ਉਜਾੜ ਹੈ ਰਾਮ ਦੇ ਪਿਆਰੇ ਬਾਝੋਂ।***

ਇਸ ਸ਼ਬਦ ਦੀ ਗੂੰਜ ਉਠੀ, ਇਸ ਰਾਮ ਦੇ ਪਿਆਰੇ ਦੀ ਤਰਾਈ ਦੇ ਇਲਾਕੇ ਵਿਚ ਅਣਹੋਂਦ ਪੂਰੀ ਤਰ੍ਹਾਂ ਮਹਿਸੂਸ ਕੀਤੀ। ਸਾਰੀ ਸੰਗਤ ਟਿਕ ਗਈ ਅਤੇ ਕਬੀਰ ਸਾਹਿਬ ਦੀ ਸਾਖੀ ਬੜੇ ਪਿਆਰ ਨਾਲ ਸਰਵਣ ਕੀਤੀ। ਉਸ ਪਿਛੋਂ ਦੀਵਾਨ ਦੀ ਸਮਾਪਤੀ ਹੋਈ, ਸੰਤ ਮਹਾਰਾਜ ਜੀ ਆਪਣੀ ਕਾਰ ਵਿਚ ਬੈਠ ਕੇ ਵਾਪਸ ਮੁਰਾਦਾਬਾਦ ਨੂੰ ਤਿਆਰ ਹੋਏ, ਰਸਤੇ ਵਿਚ ਕਿਸ਼ਾ ਦੇ ਬੰਗਲੇ ਵਿਚ ਫੇਰ ਰੁਕਣਾ ਸੀ ਕਿਉਂਕਿ ਉਥੇ ਪ੍ਰਸ਼ਾਦੇ ਦਾ ਬੰਦੋਬਸਤ ਕਰਨਲ ਲਾਲ ਸਿੰਘ ਜੀ ਨੇ ਪ੍ਰਸ਼ਾਦਾ ਤਿਆਰ ਕਰਕੇ ਵੱਡੀਆਂ ਗਰਮ ਥਰਮੋਸਾਂ ਵਿਚ ਰੈਸਟ ਹਾਊਸ ਵਿਚ ਭੇਜ ਦਿਤਾ ਸੀ। ਉਨ੍ਹਾਂ ਦੀ ਪਤਨੀ ਤੇ ਉਨ੍ਹਾਂ ਦੀਆਂ ਨੂੰਹਾਂ ਦੀਵਾਨ ਦੀ ਸਮਾਪਤੀ ਤੋਂ ਪਹਿਲਾਂ ਚਲੇ ਗਈਆਂ ਸਨ। ਜੋ ਨਾਨਕ ਮਤੇ ਤੋਂ ਦੂਰ ਸੀ। ਉਨ੍ਹਾਂ ਦੇ ਨਾਲ ਤੁਹਾਡੇ ਬੀਜੀ ਵੀ ਚਲੇ ਗਏ ਕਿਉਂਕਿ ਬਹੁਤਾ ਪ੍ਰਬੰਧ ਇਨ੍ਹਾਂ ਦਾ ਸੀ। ਅਸੀਂ ਵੀ ਸੰਤ ਮਹਾਰਾਜ ਜੀ ਨਾਲ ਪਹੁੰਚ ਗਏ, ਕਰਨਲ ਲਾਲ ਸਿੰਘ ਤੇ ਉਨ੍ਹਾਂ ਦੀਆਂ ਨੂੰਹਾਂ ਨੇ ਕਿਹਾ ਕਿ ਅਸੀਂ ਸੰਤ ਮਹਾਰਾਜ ਜੀ ਦੇ ਦਰਸ਼ਨ ਕਿਸ ਤਰ੍ਹਾਂ ਕਰ ਸਕਦੇ ਹਾਂ। ਉਸ ਸਮੇਂ ਬੀਬੀ ਰਣਜੀਤ ਕੌਰ ਜੀ ਆਮ ਤੌਰ ਤੇ ਸੇਵਾ ਕਰਦੇ ਆ ਜਾਇਆ ਕਰਦੇ ਸਨ। ਤਾਂ ਬੇਨਤੀ ਕੀਤੀ ਕਿ ਮਹਾਰਾਜ ਜੀ! ਕਰਨਲ ਲਾਲ ਸਿੰਘ ਜੀ ਦਾ ਪਰਿਵਾਰ ਦਰਸ਼ਨ ਕਰਨਾ ਚਾਹੁੰਦਾ ਹੈ। ਉਨ੍ਹਾਂ ਨੂੰ ਸੰਤ ਮਹਾਰਾਜ ਜੀ ਦੇ ਦਰਸ਼ਨ ਪਹਿਲੀ ਵਾਰ ਹੋਏ ਸਨ ਪਰ ਉਹ ਪਰਿਵਾਰ ਐਨਾ ਪ੍ਰਭਾਵਿਤ ਹੋਇਆ ਕਿ ਉਨ੍ਹਾਂ ਨੂੰ ਕੁਝ ਸੁੱਝੇ ਹੀ ਨਾ, ਸੁੱਧ ਬੁੱਧ ਭੁੱਲ ਗਏ, ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ। ਕੀ ਨਜ਼ਰ ਆਵੇ ਕਿ ਗੁਰੂ ਨਾਨਕ ਪਾਤਸ਼ਾਹ ਬਿਰਾਜ ਗਏ ਹਨ। ਕੁਝ ਕਹਿ ਨਹੀਂ ਸਕੇ, ਸਰੀਰ ਵਿਚ ਰੂਹਾਨੀ ਕੰਬਣੀ ਛਿੜੀ ਹੋਈ ਸੀ ਬਗੈਰ ਕੋਈ ਬਚਨ ਕੀਤੇ ਬਾਹਰ ਆ ਗਈਆਂ। ਉਨ੍ਹਾਂ ਨੇ ਆਪਣੇ ਮਨ ਦਾ ਪ੍ਰਭਾਵ ਤੁਹਾਡੇ ਬੀਜੀ ਨੂੰ ਦੱਸਿਆ।

ਮੈਂ ਵੀ ਸੰਤ ਮਹਾਰਾਜ ਨਾਲ ਬੈਠ ਕੇ ਵਾਪਸ ਬਿਲਾਸਪੁਰ ਆਉਣ ਲਈ ਰਵਾਨਾ ਹੋਇਆ। ਕਰਨਲ ਲਾਲ ਸਿੰਘ ਜੀ ਦੇ ਲੜਕੇ ਦੀ ਕਾਰ ਸਾਡੇ ਨਾਲ ਹੀ ਅੱਗੇ ਜਾ ਰਹੀ ਸੀ। ਮਹਾਰਾਜ ਜੀ ਨੇ ਅਚਾਨਕ ਹੀ ਅੱਗੇ ਦੇਖਿਆ ਕਿ ਇਸ ਕਾਰ ਵਿਚ ਬੀਬੀ ਤਾਂ ਹੈ ਨਹੀਂ, ਮੈਨੂੰ ਕਹਿਣ ਲੱਗੇ ਕਿ ਤੂੰ ਬਹੁਤ ਹੀ ਲਾਪਰਵਾਹ ਹੈਂ, ਉਸ ਰੈਸਟ ਹਾਊਸ ਪਾਸ ਕਿੰਨੀ ਸੁੰਨ ਸਾਨ ਹੈ, ਉਸ ਨੂੰ ਸਵਾਰੀ ਨਾ ਮਿਲੀ ਤਾਂ ਉਹ ਜੰਗਲ ਵਿਚ ਕੀ ਕਰੇਗੀ? ਸੰਤ ਮਹਾਰਾਜ ਜੀ ਮੈਨੂੰ ਡਾਂਟ ਪਾਉਂਦੇ ਹੀ ਗਏ ਕਿਉਂਕਿ ਮੈਨੂੰ ਵੀ ਨਹੀਂ ਸੀ ਪਤਾ ਕਿ ਉਹ ਕਿਵੇਂ ਆਵੇਗੀ। ਅਸੀਂ ਕਿਸ਼ਾ ਪਹੁੰਚ ਗਏ। ਉਥੇ ਰੇਲਵੇ ਫਾਟਕ ਬੰਦ ਸੀ, ਫਾਟਕ ਤੋਂ ਪਾਰ ਸੰਤ ਮਹਾਰਾਜ ਜੀ ਨੇ ਦੇਖਿਆ ਕਿ ਬੀਬੀ ਰਣਜੀਤ ਕੌਰ ਜੀਪ ਵਿਚ ਬੈਠੀ ਹੈ। ਉਹ ਜੀਪ ਕਿਸੇ ਦੁਕਾਨ ਅੱਗੇ ਖੜ੍ਹੀ ਕਰਕੇ ਸਮਾਨ ਲੈ ਰਹੇ ਸਨ, ਉਸ ਵੇਲੇ ਆਪ ਨੇ ਕਿਹਾ ਕਿ ਬੀਬੀ ਉਹ ਬੈਠੀ ਹੈ ਮੇਰੀ ਜਾਨ ਵਿਚ ਜਾਨ ਆਈ ਕਿਉਂਕਿ ਮਹਾਰਾਜ ਜੀ ਮੈਨੂੰ ਬਹੁਤ ਹੀ ਤਾੜ ਰਹੇ ਸਨ।

ਸੋ ਇਸ ਤਰ੍ਹਾਂ ਚਲਦੇ ਚਲਦੇ ਭਾਈ ਭਾਨ ਸਿੰਘ ਜੀ

ਜੋ ਰਤਵਾੜਾ ਸਾਹਿਬ ਰਹਿ ਰਹੇ ਹਨ, ਉਨ੍ਹਾਂ ਦੀ ਬੇਨਤੀ ਮੰਨ ਕੇ ਸੰਤ ਮਹਾਰਾਜ ਜੀ ਨੇ ਉਨ੍ਹਾਂ ਦੇ ਘਰ ਚਰਨ ਪਾਏ। ਜਿਥੋਂ ਲੰਘ ਕੇ ਜਾਣਾ ਸੀ ਉਹ ਥਾਂ ਮੁਸ਼ਕਲ ਨਾਲ ਦੋ ਫੁੱਟ ਹੋਣਾ ਹੈ, ਟੇਢੇ ਹੋ ਕੇ ਲੰਘਣਾ ਪੈਂਦਾ ਸੀ। ਹਰਮਿੰਦਰ ਸਿੰਘ ਦੇ ਬੱਚੇ ਵੀ ਨਾਲ ਸਨ, ਉਹ ਆਪਣੇ ਡੈਡੀ (ਪਿਤਾ) ਨੂੰ ਕਹਿ ਰਹੇ ਸਨ ਕਿ ਡੈਡੀ! ਇਹ ਕੈਸਾ ਘਰ ਹੈ, ਮਹਾਰਾਜ ਜੀ ਨੂੰ ਕਿੰਨੇ ਤੰਗ ਥਾਂ ਤੋਂ ਲੰਘਾਇਆ ਜਾ ਰਿਹਾ ਹੈ, ਸਾਰੇ ਲੋਹਾ ਹੀ ਲੋਹਾ ਪਿਆ ਹੈ, ਤੁਸੀਂ ਉਨ੍ਹਾਂ ਨੂੰ ਰੋਕਿਆ ਕਿਉਂ ਨਹੀਂ? ਮੈਂ ਹੈਰਾਨ ਹੋਇਆ ਉਨ੍ਹਾਂ ਬੱਚਿਆਂ ਦੀ ਭਾਵਨਾ ਨੂੰ ਦੇਖ ਕੇ ਕਿ ਇਨ੍ਹਾਂ ਛੋਟੇ-ਛੋਟੇ ਬੱਚਿਆਂ ਨੂੰ ਮਹਾਰਾਜ ਜੀ ਨਾਲ ਕਿੰਨਾ ਪਿਆਰ ਹੈ।

ਸੋ ਇਸ ਤਰ੍ਹਾਂ ਸੰਤ ਮਹਾਰਾਜ ਜੀ ਇਹ ਸਫਰ ਕੀਤੇ ਮੇਰੇ ਯਾਦ ਹਨ। ਮੈਂ ਕਰਨਲ ਲਾਲ ਸਿੰਘ ਦੇ ਫਾਰਮ ਵਿਚ ਚਰਨ ਪਾਉਣ ਲਈ ਕਿਹਾ ਕਿਉਂਕਿ ਉਹ ਬਾਰ-ਬਾਰ ਬੇਨਤੀ ਕਰਦੇ ਸਨ ਪਰ ਉਹ ਸੜਕ ਕੱਚੀ ਸੀ। ਕਾਰ ਦੇ ਚਾਰੇ ਪਾਸੇ ਬਹੁਤ ਸੰਘਣੀ ਮਿੱਟੀ ਚੜ੍ਹ ਰਹੀ ਸੀ। ਉਹ ਗਰਦ ਸ਼ੀਸ਼ਿਆਂ ਉਪਰੋਂ ਹੋ ਕੇ ਕਾਰ ਦੇ ਅੰਦਰ ਤਕ ਜਾ ਰਹੀ ਸੀ। ਮਹਾਰਾਜ ਜੀ ਕਹਿਣ ਲੱਗੇ ਕਿ ਵਰਿਆਮ ਸਿੰਘ ਵੀ ਦੇਖਦਾ ਨਹੀਂ ਕਿ ਗਰਦ ਨਾਲ ਜੇ ਸਾਡਾ ਗਲਾ ਖਰਾਬ ਹੋ ਗਿਆ, ਸੰਗਤਾਂ ਦਾ ਕਿੰਨਾ ਨੁਕਸਾਨ ਹੋਵੇਗਾ, ਦੀਵਾਨ ਵੀ ਨਹੀਂ ਸਾਡੇ ਤੋਂ ਲਗਣਾ। ਪਰ ਮੇਰੇ ਮਨ ਵਿਚ ਸੀ ਕਿ ਇਹ ਵੱਡੇ-ਵੱਡੇ ਫਾਰਮਰ ਵੀ ਮਹਾਂਪੁਰਸ਼ਾਂ ਦੀ ਉਚਤਾ ਤੋਂ ਕੁਝ ਲਾਭ ਉਠਾ ਸਕਣ। ਇਸ ਵਾਰ ਵੀ ਸੰਤ ਮਹਾਰਾਜ ਜੀ ਮੈਨੂੰ ਤਾੜਨਾ ਕਰਦੇ ਗਏ ਪਰ ਸੰਤ ਮਹਾਰਾਜ ਜੀ ਦੀ ਤਾੜਨਾ ਪਿਤਾ ਵਰਗੀ ਲਗਦੀ ਸੀ।

ਜਦੋਂ ਅਸਾਡੀ ਬੱਸ ਮੁਰਾਦਾਬਾਦ ਪਾਸੋਂ ਲੰਘ ਰਹੀ ਸੀ ਉਸ ਵਕਤ ਸਰਦਾਰ ਚੰਨਣ ਸਿੰਘ, ਸਰਦਾਰ ਸੁਰਜੀਤ ਸਿੰਘ ਖੇੜਾ ਟਰਾਂਸਪੋਰਟ ਕੰਪਨੀ ਦਾ ਧਿਆਨ ਆਇਆ। ਖਿਆਲ ਆਇਆ ਕਿ ਸੰਤ ਮਹਾਰਾਜ ਨੇ ਇਸ ਪਰਿਵਾਰ ਉਪਰ ਕਿੰਨੀ ਬਖਸ਼ਿਸ਼ ਕੀਤੀ। ਇਨ੍ਹਾਂ ਦੇ ਕਈ ਟਰੱਕ ਚਲ ਰਹੇ ਹਨ ਅਤੇ ਹਰ ਸਾਲ ਸੰਤ ਮਹਾਰਾਜ ਨੂੰ ਲਿਆ ਕਿ ਮੁਰਾਦਾਬਾਦ ਵਿਚ ਦੀਵਾਨ ਲਵਾਉਂਦੇ ਸਨ। ਬੇਅੰਤ ਸੰਗਤਾਂ ਦਾ ਭਲਾ ਇਨ੍ਹਾਂ ਰਾਹੀਂ ਹੁੰਦਾ ਸੀ।

1959 ਈ. ਦੀ ਗੱਲ ਹੈ ਜਦੋਂ ਸੰਤ ਮਹਾਰਾਜ ਜੀ ਦੇ ਚੰਡੀਗੜ੍ਹ ਵਿਚ 21 ਦਿਨ ਦੇ ਦੀਵਾਨ ਲੱਗੇ ਸਨ। ਉਸ ਪਿਛੋਂ ਆਪ ਨੇ ਕਾਲਕਾ ਦੀਵਾਨ ਲਾਏ। ਉਸ ਪਿਛੋਂ ਆਪ ਜੀ ਭੀਮਤਾਲ ਜਾਣ ਲਈ ਤਿਆਰ ਹੋ ਕੇ ਚੱਲੇ। ਜਦੋਂ ਆਪ ਮੁਰਾਦਾਬਾਦ ਪਹੁੰਚੇ, ਉਥੇ ਸਰਦਾਰ ਚੰਨਣ ਸਿੰਘ ਅਤੇ ਸਰਦਾਰ ਸੁਰਜੀਤ ਸਿੰਘ ਨੇ ਬੇਨਤੀ ਕਰਕੇ ਆਪ ਨੂੰ ਦੁਪਹਿਰ ਦਾ ਪ੍ਰਸ਼ਾਦਾ ਛਕਣ ਲਈ ਆਪ ਤੋਂ ਪ੍ਰਵਾਨਗੀ ਲੈ ਲਈ। ਸੰਤ ਮਹਾਰਾਜ ਜੀ ਮੁਰਾਦਾਬਾਦ ਵਿਚ ਇਕ ਬਹੁਤ ਸੁੰਦਰ ਮਕਾਨ ਵਿਚ ਠਹਿਰ ਗਏ, ਇਹ ਕੋਠੀ ਸ੍ਰੀ ਰਮੇਸ਼ ਕੁਮਾਰ ਸਾਹੂ ਆਨਰੇਰੀ ਮੈਜਿਸਟਰੇਟ ਦੀ ਸੀ, ਰਮੇਸ਼ ਕੁਮਾਰ ਸਾਹੂ ਕੋਟ ਦੁਆਰ ਦਾ ਰਾਜਾ ਵੀ ਸੀ। ਜਦੋਂ ਛੋਟੀਆਂ ਛੋਟੀਆਂ ਰਿਆਸਤਾਂ ਭਾਰਤ ਵਿਚ ਮਿਲਾਈਆਂ, ਉਸ ਸਮੇਂ ਇਸ ਦੀ ਰਿਆਸਤ ਵੀ ਕੋਟ ਦੁਆਰ ਵਿਚ ਸ਼ਾਮਲ ਹੋ ਗਈ। ਸੰਤ ਮਹਾਰਾਜ ਜੀ ਸ਼ਾਮ ਦੇ ਚਾਰ ਵਜੇ ਚਾਹ ਵਗੈਰਾ ਛਕ ਕੇ ਭੀਮਤਾਲ ਜਾਣ ਲਈ ਤਿਆਰ ਹੋਏ ਤਾਂ ਸਰਦਾਰ ਸੁਰਜੀਤ ਸਿੰਘ ਖੇੜਾ ਟਰਾਂਸਪੋਰਟ ਵਾਲਿਆਂ ਨੇ ਰਾਜਾ ਰਮੇਸ਼ ਕੁਮਾਰ ਸਾਹੂ ਨੂੰ ਕਿਹਾ ਕਿ ਸਾਹੂ ਸਾਹਿਬ, ਤੁਹਾਡੇ ਘਰ ਅੱਜ ਪੂਰਨ ਮਹਾਂਪੁਰਸ਼ਾਂ ਦੇ ਚਰਨ ਪਏ ਹਨ। ਤੁਸੀਂ ਵੀ ਕੁਝ ਮੰਗ ਲਵੋ। ਉਸ ਦੇ ਮਨ ਵਿਚ ਸੰਤ ਮਹਾਰਾਜ ਦੇ ਦਰਸ਼ਨ ਕਰਕੇ ਪਹਿਲਾਂ ਹੀ ਬਹੁਤ ਸ਼ਰਧਾ ਉਤਪੰਨ ਹੋ ਗਈ ਸੀ। ਸੁਰਜੀਤ ਸਿੰਘ ਦੇ ਬਚਨ ਸੁਣ ਕੇ ਉਸ ਨੂੰ ਹੌਂਸਲਾ ਹੋਇਆ ਕਿ ਅੱਜ ਮੈਂ ਬੇਨਤੀ ਕਰਕੇ ਆਪਣੀ ਝੋਲੀ ਵਿਚ ਪੁੱਤਰ ਦੀ ਦਾਤ ਪੁਆ ਲਵਾਂ। ਉਸ ਨੇ ਅਤੇ ਰਾਣੀ ਨੇ ਇਸ਼ਨਾਨ ਕੀਤਾ, ਪੂਰੀ ਵਿਧੀ ਨਾਲ ਸੰਤ ਮਹਾਰਾਜ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ, ਗਲ ਵਿਚ ਦੋਹਾਂ ਨੇ ਪੱਲੇ ਪਾਏ ਹੋਏ ਸਨ ਅਤੇ ਹੱਥ ਵਿਚ ਦੁੱਬ (ਘਾਹ) ਲਈ ਹੋਈ ਸੀ। ਮੂੰਹ ਵਿਚ ਵੀ ਪੰਜ ਚਾਰ ਘਾਹ ਦੇ ਤਿਣਕੇ ਪਾਏ ਹੋਏ ਸਨ, ਸੰਤ ਮਹਾਰਾਜ ਜੀ ਦੇ ਹਾਜ਼ਰ ਹੋ ਕੇ ਇਨ੍ਹਾਂ ਨੇ ਬਹੁਤ ਸ਼ਰਧਾ ਨਾਲ ਡੰਡਉਤ ਬੰਦਨਾ ਕੀਤੀ। ਮਹਾਂਪੁਰਸ਼ ਇਨ੍ਹਾਂ ਦੀ ਮਰਿਆਦਾ ਤਕ ਕੇ ਬਹੁਤ ਹੀ ਪ੍ਰਸੰਨ ਹੋਏ। ਜਦੋਂ ਇਹ ਜੋੜੀ ਹੱਥ ਬੰਨ੍ਹ ਕੇ ਸਾਮ੍ਹਣੇ ਖੜ੍ਹੀ ਹੋ ਗਈ, ਉਸ ਵੇਲੇ ਮਹਾਂਪੁਰਸ਼ਾਂ ਨੇ ਫੁਰਮਾਨ ਕੀਤਾ ਕਿ ਪ੍ਰੇਮੀਓ! ਕੀ ਗੱਲ ਹੈ? ਰਮੇਸ਼ ਕੁਮਾਰ ਜੀ ਨੇ ਕਿਹਾ

ਕਿ ਮਹਾਰਾਜ, 20 ਸਾਲ ਪਹਿਲਾਂ ਭਗਵਾਨ ਨੇ ਇਕ ਲੜਕੀ ਦੀ ਦਾਤ ਬਖਸ਼ੀ ਸੀ, ਉਸ ਤੋਂ ਪਿਛੋਂ ਪੁੱਤਰ ਦਾ ਮੂੰਹ ਦੇਖਣ ਲਈ ਅਸੀਂ ਤਾਂਘਦੇ ਰਹੇ ਪਰ ਅੱਜ ਤਕ ਅਸਾਡੇ ਕਰਮਾਂ ਵਿਚ ਪੁੱਤਰ ਦਾ ਮੂੰਹ ਦੇਖਣਾ ਨਸੀਬ ਨਹੀਂ ਹੋਇਆ। ਐਨਾ ਕਹਿੰਦੇ ਸਾਰ ਦੋਨੋਂ ਹੀ ਸੰਤ ਮਹਾਰਾਜ ਜੀ ਦੇ ਚਰਨਾਂ ਤੇ ਢਹਿ ਪਏ। ਮਹਾਰਾਜ ਜੀ ਨੇ ਉਨ੍ਹਾਂ ਦੀ ਸ਼ਰਧਾ ਦੇਖ ਕੇ ਉਨ੍ਹਾਂ ਨੂੰ ਮੋਢੇ ਤੋਂ ਫੜ ਕੇ ਉਠਾਇਆ ਅਤੇ ਕਿਹਾ ਕਿ ਤੁਸੀਂ ਗੁਰੂ ਨਾਨਕ ਦੇ ਦਰ ਤੇ ਪਹੁੰਚੇ ਹੋਂ, 'ਸਭ ਤੋਂ ਵੱਡਾ ਸਤਿਗੁਰ ਨਾਨਕ' ਕਿਸੇ ਨੂੰ ਕਦੇ ਨਿਰਾਸ ਨਹੀਂ ਮੋੜਦਾ। ਉਹ ਸਦਾ ਹੀ ਦਾਤਾਂ ਵੰਡਦਾ ਹੈ, ਲੈਣ ਵਾਲੇ ਥੱਕ ਜਾਂਦੇ ਹਨ। ਆਪ ਨੇ ਕਿਹਾ ਕਿ ਸਾਹੂ ਸਾਹਿਬ, ਆਪ ਨੇ ਪੁੱਤਰ ਦੀ ਪ੍ਰਾਪਤੀ ਲਈ ਕੀ ਕੀ ਯਤਨ ਕੀਤੇ ਹਨ? ਉਸ ਨੇ ਕਿਹਾ ਕਿ ਗਰੀਬ ਨਿਵਾਜ! ਮੈਂ 68 ਤੀਰਥਾਂ ਤੇ ਜਾ ਕੇ ਵਿਧੀਪੂਰਵਕ ਇਸ਼ਨਾਨ ਕਰਕੇ ਦਾਨ ਦਿਤੇ, ਗਰੀਬਾਂ ਨੂੰ ਵਸਤਰ ਵੰਡੇ ਅਤੇ ਇਥੇ ਜੋ ਵੀ ਮਹਾਂਪੁਰਸ਼ ਆਉਂਦੇ ਸਨ ਮੈਂ ਉਨ੍ਹਾਂ ਦੇ ਚਰਨਾਂ ਵਿਚ ਪਹੁੰਚ ਕੇ ਅਰਦਾਸਾਂ ਕਰਦਾ ਰਿਹਾ। ਮਹਾਤਮਾ ਦੇ ਸਤਿਸੰਗ ਵੀ ਕਰਾਏ, ਜਗਰਾਤੇ ਵੀ ਕਰਾਏ, ਹੋਰ ਪੂਜਾ ਪਾਠ ਵਿਧੀਪੂਰਵਕ ਕਰਾਏ, ਦਾਨ ਦਿਤੇ ਪਰ ਮੇਰੀ ਝੋਲੀ ਵਿਚ ਕਿਤੋਂ ਵੀ ਦਾਤ ਨਾ ਪਈ। ਸੰਤ ਮਹਾਰਾਜ ਜੀ ਕਹਿਣ ਲੱਗੇ ਕਿ ਕੋਈ ਪੂਜਾ ਪਾਠ ਵੀ ਕਰਦਾ ਹੈਂ? ਉਸ ਨੇ ਕਿਹਾ ਕਿ ਮਹਾਰਾਜ! ਮੈਨੂੰ ਇਕ ਮਹਾਂਪੁਰਸ਼ਾਂ ਨੇ ਉਪਾਸ਼ਨਾ ਕਰਨ ਦੀ ਵਿਧੀ ਦੱਸੀ ਸੀ। ਮੈਂ ਹਰ ਰੋਜ਼ ਵਿਸ਼ਨੂੰ ਭਗਵਾਨ ਜੀ ਨੂੰ ਪਾਠ ਕਰਕੇ ਭੋਗ ਲਵਾਉਂਦਾ ਹਾਂ ਅਤੇ ਉਨ੍ਹਾਂ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਮੈਨੂੰ ਵੀ ਪੁੱਤਰ ਦੀ ਦਾਤ ਪ੍ਰਾਪਤ ਹੋਵੇ। ਇਹ ਸੁਣ ਕੇ ਸੰਤ ਮਹਾਰਾਜ ਜੀ ਅੰਤਰਮੁਖ ਹੋ ਗਏ ਅਤੇ ਫੁਰਮਾਨ ਕੀਤਾ ਕਿ ਪ੍ਰੇਮੀਆ, ਦੇਵਤਿਆਂ ਪਾਸ ਵੀ ਬਹੁਤ ਸ਼ਕਤੀਆਂ ਹਨ ਪਰ ਅਕਾਲਪੁਰਖ ਨੇ ਆਪਣੇ ਪਿਆਰੇ ਮਹਾਂਪੁਰਸ਼ਾਂ ਨੂੰ ਸ਼ਕਤੀਆਂ ਦਿਤੀਆਂ ਹਨ ਅਤੇ ਗੁਰਬਾਣੀ ਵਿਚ ਫੁਰਮਾਨ ਆਇਆ ਹੈ -

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥*** ***ਪੰਨਾ - 266***

ਅਸੀਂ ਤੈਨੂੰ ਥੋੜ੍ਹੀ ਜਿਹੀ ਤਬਦੀਲੀ ਕਰਨ ਵਾਸਤੇ ਦਸਦੇ ਹਾਂ ਕਿ ਤੂੰ ਉਪਾਸ਼ਨਾ ਤਾਂ ਜਿਸ ਤਰ੍ਹਾਂ ਕਰਦਾ ਹੈਂ ਉਸੇ ਤਰ੍ਹਾਂ ਕਰ, ਪਰ ਸਾਮ੍ਹਣੇ ਗੁਰੂ ਨਾਨਕ ਸਾਹਿਬ ਜੀ ਦੀ ਤਸਵੀਰ ਰੱਖ ਲੈ, ਉਪਾਸ਼ਨਾ ਕਰਨ ਪਿਛੋਂ ਉਨ੍ਹਾਂ ਦੇ ਚਰਨਾਂ ਵਿਚ ਬੇਨਤੀ ਕਰਿਆ ਕਰ, ਫਕੀਰਾਂ ਦੀ ਤਾਂ ਦੁਆ ਹੀ ਹੁੰਦੀ ਹੈ, ਅਸੀਂ ਵੀ ਕਰਾਂਗੇ। ਤੂੰ ਭਰੋਸਾ ਰੱਖ, ਤੈਨੂੰ ਪੁੱਤਰ ਦੀ ਦਾਤ ਪ੍ਰਾਪਤ ਹੋ ਜਾਵੇਗੀ। ਸੰਤ ਮਹਾਰਾਜ ਜੀ ਇਹ ਬਚਨ ਕਹਿ ਕੇ ਉਥੋਂ ਅੱਗੇ ਰਵਾਨਾ ਹੋਏ।

ਉਸ ਦੇ ਘਰ ਪੂਰੇ ਇਕ ਸਾਲ ਪਿਛੋਂ ਪੁੱਤਰ ਦੀ ਦਾਤ ਪ੍ਰਾਪਤ ਹੋ ਗਈ। ਉਸ ਦਿਨ ਤੋਂ ਉਸ ਦੇ ਮਨ ਵਿਚ ਅਥਾਹ ਸ਼ਰਧਾ ਬਣ ਗਈ ਅਤੇ ਸੰਤ ਮਹਾਰਾਜ ਜੀ ਨੂੰ ਹਰ ਸਾਲ ਬੇਨਤੀ ਕਰਕੇ ਮੁਰਾਦਾਬਾਦ ਲਿਜਾ ਕੇ ਦੀਵਾਨ ਲਵਾਉਂਦਾ ਰਿਹਾ। ਜਦੋਂ ਮਹਾਰਾਜ ਜੀ 1960 ਵਿਚ ਹਾਪੜ ਆਏ, ਉਸ ਵੇਲੇ ਸਾਰੇ ਪਰਿਵਾਰ ਸਮੇਤ ਹਾਜ਼ਰ ਹੋ ਕੇ ਆਪਣੇ ਪੁੱਤਰ ਦਾ ਮੱਥਾ ਟਿਕਾਇਆ।

ਅਜਿਹੀਆਂ ਗੱਲਾਂ ਫਿਲਮ ਵਾਂਗੂੰ ਮੇਰੇ ਮਨ ਵਿਚ ਚਲ ਰਹੀਆਂ ਸਨ। ਜਿਉਂ ਜਿਉਂ ਇਹ ਯਾਦਾਂ ਮੇਰੀ ਯਾਦ ਪੱਟੀ ਤੇ ਆਉਂਦੀਆਂ ਸਨ, ਤਿਉਂ ਤਿਉਂ ਹੰਝੂਆਂ ਦਾ ਪ੍ਰਵਾਹ ਚਲਦਾ ਸੀ। ਇਸ ਤਰ੍ਹਾਂ ਚਲਦੇ ਗਜਰੌਲੇ ਦੇ ਵਿਚੋਂ ਸਾਡੀ ਬੱਸ ਲੰਘ ਰਹੀ ਸੀ, ਉਸ ਵੇਲੇ ਇਕ ਪ੍ਰੇਮੀ ਜੋ ਪੁਲਿਸ ਵਿਚ ਇੰਸਪੈਕਟਰ ਸੀ ਉਸ ਦੀ ਯਾਦ ਆਈ, ਉਸ ਦਾ ਗੋਤ ਗਰੇਵਾਲ ਸੀ, ਉਸ ਦਾ ਨਾਮ ਸ਼ਾਇਦ ਸਰਮੁਖ ਸਿੰਘ ਸੀ। ਸੰਤ ਮਹਾਰਾਜ ਜੀ ਨੇ ਉਸ ਉਪਰ ਵੀ ਬਹੁਤ ਕ੍ਰਿਪਾ ਕੀਤੀ। ਉਹ ਪੁਲਿਸ ਦਾ ਇੰਸਪੈਕਟਰ ਹੁੰਦਾ ਹੋਇਆ ਵੀ ਗੁਰੂ ਘਰ ਦੀ ਵੱਧ ਤੋਂ ਵੱਧ ਸੇਵਾ ਕਰਦਾ ਸੀ।

ਜਦੋਂ ਅਸੀਂ ਹਾਪੜ ਵਿਚੋਂ ਲੰਘ ਰਹੇ ਸੀ ਉਥੇ ਇਕ ਪਰਿਵਾਰ ਦਾ ਧਿਆਨ ਆਇਆ, ਉਨ੍ਹਾਂ ਵਿਚੋਂ ਸਰਦਾਰ ਸੁੱਚਾ ਸਿੰਘ ਅਤੇ ਸਰਦਾਰ ਮਲਕੀਤ ਸਿੰਘ ਮਹਾਂਪੁਰਸ਼ਾਂ ਦੇ ਬਹੁਤ ਨਿਕਟਵਰਤੀ ਸਨ। ਸੰਤ ਮਹਾਰਾਜ ਜੀ ਵੀ ਉਨ੍ਹਾਂ ਉਪਰ ਸਦਾ ਦਇਆ ਦ੍ਰਿਸ਼ਟੀ ਰਖਦੇ ਸਨ।

ਇਕ ਵਾਰੀ ਚੰਡੀਗੜ੍ਹ ਸੰਤ ਮਹਾਰਾਜ ਜੀ ਦੇ ਦੀਵਾਨ ਲੱਗੇ ਹੋਏ ਸਨ। ਦੀਵਾਨਾਂ ਦੀ ਸਮਾਪਤੀ ਪਿਛੋਂ ਮੈਂ ਸੰਤ ਮਹਾਰਾਜ ਜੀ ਦੇ ਨਾਲ ਹੀ ਗੱਡੀ ਵਿਚ ਬੈਠ ਗਿਆ। ਜਦੋਂ ਅਸੀਂ ਮੁਰਿੰਡਾ ਲੰਘੇ, ਉਸ ਵੇਲੇ ਸੰਤ ਮਹਾਰਾਜ ਜੀ ਨੇ ਹੁਕਮ ਦਿਤਾ ਕਿ ਫਤ੍ਹੇਗੜ੍ਹ ਸਾਹਿਬ ਦੇ ਵਿਚੀਂ ਹੁੰਦੇ ਹੋਏ ਜਾਣਾ ਹੈ। ਸੰਤ ਮਹਾਰਾਜ ਜੀ ਕੋਲ ਵੱਡੀ ਗੱਡੀ ਸੀ, ਜੋ ਬਹੁਤ ਤੇਜ਼ ਚਲ ਰਹੀ ਸੀ, ਅਚਾਨਕ ਸੰਤ ਮਹਾਰਾਜ ਨੇ ਹੁਕਮ ਦਿਤਾ ਕਿ ਗੱਡੀ ਰੋਕ ਦੇਵੋ। ਉਸ ਵੇਲੇ ਮੇਰੇ ਮਨ ਵਿਚ ਖਿਆਲ ਆਇਆ ਕਿ ਮਹਾਰਾਜ ਜੀ ਨੇ ਕ੍ਰਿਆ ਕਰਨੀ ਹੋਣੀ ਹੈ। ਮੈਂ ਕਿਹਾ ਕਿ ਮਹਾਰਾਜ ਜੀ ਇਥੇ ਤਾਂ ਵੱਡੇ ਵੱਡੇ ਟਿੱਬੇ ਹਨ ਅੱਗੇ ਇਕ ਗੜਾਂਗਾਂ ਪਿੰਡ ਦਾ ਬਾਗ ਆ ਰਿਹਾ ਹੈ। ਉਥੇ ਗੱਡੀ ਰੋਕ ਲਵਾਂਗੇ। ਮਹਾਰਾਜ ਜੀ ਨੇ ਕਿਹਾ, ਨਹੀਂ, ਇਥੇ ਹੀ ਰੋਕੋ। ਸਾਨੂੰ ਸਮਝ ਵਿਚ ਨਹੀਂ ਸੀ ਆ ਰਿਹਾ ਕਿ ਇਥੇ ਗੱਡੀ ਕਿਉਂ ਰੁਕਵਾ ਰਹੇ ਹਨ। ਆਪ ਕਾਰ ਵਿਚੋਂ ਉਤਰੇ, ਟਿੱਬਿਆਂ 'ਚੋਂ ਹੁੰਦੇ ਹੋਏ ਬਹੁਤ ਦੂਰ ਚਲੇ ਗਏ, ਕਾਫੀ ਸਮਾਂ ਲੰਘਣ ਪਿਛੋਂ ਆਪ ਵਾਪਸ ਆਏ, ਅਜੇ ਆਪ ਆਪਣੀ ਕਾਰ ਦੇ ਨੇੜੇ ਪਹੁੰਚੇ ਸਨ ਕਿ ਪਿਛੋਂ ਇਕ ਹੋਰ ਕਾਰ ਆ ਕੇ ਰੁਕੀ, ਉਸ ਵਿਚ ਹਾਪੜ ਵਾਲਿਆਂ ਦਾ ਪਰਿਵਾਰ ਸੀ, ਉਨ੍ਹਾਂ ਨੇ ਆ ਕੇ ਸੰਤ ਮਹਾਰਾਜ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਅਤੇ ਕਿਹਾ ਕਿ ਅਸੀਂ ਆਪ ਦੇ ਦਰਸ਼ਨ ਕਰਨ ਹਾਪੜ ਤੋਂ ਆਏ ਹਾਂ। ਅਸਾਨੂੰ ਪਤਾ ਲੱਗਿਆ ਕਿ ਆਪ ਦੇ ਪ੍ਰੋਗਰਾਮ ਚੰਡੀਗੜ੍ਹ ਹਨ। ਜਦੋਂ ਅਸੀਂ ਉਥੇ ਪਹੁੰਚੇ ਤਾਂ ਪਤਾ ਲੱਗਿਆ ਕਿ ਆਪ ਜੀ ਰਾੜਾ ਸਾਹਿਬ ਨੂੰ ਚਲ ਪਏ ਹੋਂ। ਅਸੀਂ ਵੀ ਰਾੜਾ ਸਾਹਿਬ ਆਪ ਦੇ ਪਿਛੇ ਚਲ ਪਏ। ਸਮਰਾਲੇ ਵਾਲੇ ਰਸਤੇ ਵਿਚੋਂ ਜਾਣ ਦੀ ਥਾਂ ਅਸੀਂ ਫਤਹਿਗੜ੍ਹ ਸਾਹਿਬ ਦੇ ਵਿਚੋਂ ਜਾਣ ਦਾ ਮਨ ਬਣਾ ਲਿਆ। ਅਸਾਡੀ ਗੱਡੀ ਆਪ ਦੀ ਗੱਡੀ ਨਾਲੋਂ ਬਹੁਤ ਹੌਲੀ ਚਲਦੀ ਹੈ ਪਰ ਆਪ ਨੇ ਕ੍ਰਿਪਾ ਕਰਕੇ ਆਪਣੀ ਗੱਡੀ ਇਥੇ ਰੋਕ ਦਿਤੀ ਅਤੇ ਅਸਾਨੂੰ ਆਪ ਦੇ ਦਰਸ਼ਨ ਨਸੀਬ ਹੋ ਗਏ। ਉਸ ਵੇਲੇ ਮੈਨੂੰ ਸਮਝ ਵਿਚ ਆਇਆ ਕਿ ਮਹਾਂਪੁਰਸ਼

ਬਾਰ ਬਾਰ ਗੱਡੀ ਰੋਕਣ ਵਾਸਤੇ ਕਿਉਂ ਕਹਿ ਰਹੇ ਸਨ। ਇਸ ਪਰਿਵਾਰ ਉਪਰ ਸੰਤ ਮਹਾਰਾਜ ਜੀ ਦੀ ਬਹੁਤ ਬਖਸ਼ਿਸ਼ ਹੋਈ ਹੈ। ਇਕ ਵਾਰੀ ਸਮੇਂ ਦੇ ਗੇੜ ਨਾਲ ਇਨ੍ਹਾਂ ਦੀ ਬਿਜ਼ਨਸ ਮੰਦੀ ਹੋ ਗਈ ਸੀ, ਇਹ ਸਾਰਾ ਪਰਿਵਾਰ ਸੰਤ ਮਹਾਰਾਜ ਜੀ ਦੇ ਚਰਨਾਂ ਵਿਚ ਰਾੜਾ ਸਾਹਿਬ ਹਾਜ਼ਰ ਹੋਇਆ ਅਤੇ ਬੇਨਤੀ ਕੀਤੀ ਕਿ ਮਹਾਰਾਜ! ਬਿਜ਼ਨਸ ਬਿਲਕੁਲ ਹੀ ਜ਼ੀਰੋ ਤੇ ਪਹੁੰਚ ਗਈ ਹੈ, ਆਪ ਕ੍ਰਿਪਾ ਕਰੋ। ਮੈਨੂੰ ਸਰਦਾਰ ਸੁੱਚਾ ਸਿੰਘ ਜੀ ਨੇ ਦੱਸਿਆ ਸੀ ਕਿ ਸੰਤ ਮਹਾਰਾਜ ਜੀ ਨੇ ਸਹਿਜ ਸੁਭਾਅ ਕਹਿ ਦਿਤਾ ਕਿ ਤੁਸੀਂ ਕੋਈ ਇੰਡਸਟਰੀ ਚਲਾ ਲਵੋ। ਕਹਿਣ ਲੱਗਿਆ ਕਿ ਪੈਸਾ ਤਾਂ ਸਾਡੇ ਪਾਸ ਹੈ ਹੀ ਨਹੀਂ ਸੀ ਪਰ ਸਾਨੂੰ ਪੂਰਾ ਭਰੋਸਾ ਹੋ ਗਿਆ ਕਿ ਮਹਾਂਪੁਰਸ਼ਾਂ ਨੇ ਬਖਸ਼ਿਸ਼ ਕਰ ਦਿਤੀ ਹੈ। ਅਸੀਂ ਬਚਨ ਲੈ ਕੇ ਵਾਪਸ ਹਾਪੜ ਆ ਗਏ। ਉਨ੍ਹਾਂ ਦਿਨਾਂ ਵਿਚ ਸਰਕਾਰ ਇੰਡਸਟਰੀ ਲਾਉਣ ਨੂੰ ਬਹੁਤ ਉਤਸ਼ਾਹ ਦਿੰਦੀ ਸੀ, ਮੈਂ ਵੀ ਮਹਾਂਪੁਰਸ਼ਾਂ ਦਾ ਭਰੋਸਾ ਰਖ ਕੇ ਸਿਊਣ ਵਾਲੀਆਂ ਮਸ਼ੀਨਾਂ ਦੀ ਫੈਕਟਰੀ ਲਾਉਣ ਵਾਸਤੇ ਯੂ.ਪੀ. ਸਰਕਾਰ ਪਾਸ ਅਪਲਾਈ ਕਰ ਦਿਤਾ ਅਤੇ ਮੈਂ ਸਰਕਾਰ ਤੋਂ ਮਦਦ ਮੰਗੀ। ਮੈਨੂੰ ਬਹੁਤ ਧਨ ਫੈਕਟਰੀ ਲਾਉਣ ਲਈ ਮਨਜ਼ੂਰ ਹੋ ਗਿਆ। ਅੱਜ ਅਸਾਡੀ ਸਹਾਰਾ ਸਿਲਾਈ ਮਸ਼ੀਨ ਦੀ ਬਹੁਤ ਮੰਗ ਹੈ। ਇਸ ਦੇ ਨਾਲ ਹੋਰ ਇੰਡਸਟਰੀ ਵਧਾ ਲਈ। ਇਸ ਪਰਿਵਾਰ ਨੇ ਗਜਰੌਲੇ ਪਾਸ ਬਹੁਤ ਸੋਹਣਾ ਫਾਰਮ ਬਣਾਇਆ ਹੋਇਆ ਹੈ। ਇਨ੍ਹਾਂ ਦੀ ਬੇਨਤੀ ਪ੍ਰਵਾਨ ਕਰਕੇ ਸੰਤ ਮਹਾਰਾਜ ਹਰ ਸਾਲ ਹੀ ਹਾਪੜ ਆ ਕੇ ਦੀਵਾਨ ਲਾਉਂਦੇ ਸਨ। ਇਸ ਪਰਿਵਾਰ ਨੇ ਸੰਤ ਮਹਾਰਾਜ ਜੀ ਲਈ ਭੋਰਾ ਬਣਾ ਦਿਤਾ, ਬਹੁਤ ਸੋਹਣਾ ਅਸਥਾਨ ਬਣਾ ਦਿਤਾ ਜਿਥੇ ਰਿਹਾਇਸ਼ ਕਰਕੇ ਸੰਤ ਮਹਾਰਾਜ ਜੀ ਹਾਪੜ ਤੋਂ ਮੇਰਠ ਦੇ ਇਲਾਕੇ ਵਿਚ ਦੂਰ ਤਕ ਦੀਵਾਨ ਲਾਉਂਦੇ ਸਨ।

ਜਦੋਂ ਅਸੀਂ ਹਾਪੜ ਵਿਚੋਂ ਲੰਘ ਰਹੇ ਸੀ ਉਸ ਸਮੇਂ ਮੇਰੇ ਉਹ ਸਾਰੀ ਘਟਨਾ ਸਨਮੁਖ ਹੋ ਗਈ, ਜਿਸ ਵਿਚ ਆਪ ਨੇ ਇਕ ਪ੍ਰੇਤ ਉਪਰ ਬਹੁਤ ਕ੍ਰਿਪਾ ਕੀਤੀ ਸੀ। ਮੈਂ ਆਪਣੇ ਫਾਰਮ ਤੋਂ 15 ਅਕਤੂਬਰ 1967 ਨੂੰ ਹਾਪੜ ਸੰਤ ਮਹਾਰਾਜ ਜੀ ਦੇ ਦਰਸ਼ਨ ਕਰਨ ਆਇਆ ਤਾਂ ਉਥੇ ਇਕ ਨੌਜਵਾਨ ਸਿਰ ਹਿਲਾ ਕੇ ਅੱਲਾ ਹੂ-ਅੱਲਾ ਹੂ ਕਹਿ ਰਿਹਾ ਸੀ। ਉਸ ਦੇ ਦੁਆਲੇ ਬਹੁਤ ਸਾਰੇ ਬੰਦਿਆਂ ਦਾ ਝੁਰਮਟ ਪਿਆ ਹੋਇਆ ਸੀ। ਮੈਂ ਵੀ ਨੇੜੇ ਚਲਿਆ ਗਿਆ ਅਤੇ ਮੈਂ ਪੁਛਿਆ ਕਿ ਇਹ ਕੀ ਗੱਲ ਹੈ? ਉਨ੍ਹਾਂ ਨੇ ਦੱਸਿਆ ਕਿ ਇਕ ਮੁਸਲਮਾਨ ਪ੍ਰੇਤ ਇਸ ਨੌਜਵਾਨ ਵਿਚ ਪ੍ਰਵੇਸ਼ ਕਰਕੇ ਇਸ ਵਿਚ ਖੇਡ ਰਿਹਾ ਹੈ। ਮੈਂ ਹੈਰਾਨ ਹੋ ਗਿਆ ਕਿਉਂਕਿ ਮੈਂ ਭੂਤਾਂ ਪ੍ਰੇਤਾਂ ਤੇ ਘੱਟ ਹੀ ਵਿਸ਼ਵਾਸ਼ ਕਰਦਾ ਸੀ। ਉਸ ਵੇਲੇ ਮੇਰੇ ਮੂੰਹੋਂ ਨਿਕਲ ਗਿਆ ਕਿ ਮੈਂ ਤੇਰੀ ਸੰਤ ਮਹਾਰਾਜ ਜੀ ਨਾਲ ਮੁਲਾਕਾਤ ਕਰਾ ਦੇਵਾਂਗਾ। ਇਹ ਗੱਲ ਸੁਣ ਕੇ ਉਹ ਮੇਰੇ ਨਾਲ ਗੱਲ ਕਰਨ ਲੱਗਿਆ। ਪਹਿਲਾਂ ਤਾਂ ਉਸ ਨੇ ਜਵਾਬ ਹੀ ਦੇ ਦਿਤਾ ਸੀ, ਉਸ ਨੇ ਕਿਹਾ ਕਿ ਮੈਂ ਇਸ ਸਰਦਾਰ ਨਾਲ ਗੱਲ ਨਹੀਂ ਕਰਨੀ, ਮੈਂ ਇਸ ਤੋਂ ਮੁਰੱਬੇ ਲੈਣੇ ਹਨ? ਮੈਂ ਸੰਤ ਮਹਾਰਾਜ ਜੀ ਦੀ ਗੱਲ ਕਰੀ ਤਾਂ ਉਸ ਵੇਲੇ ਕਹਿਣ ਲੱਗਿਆ ਕਿ ਮੇਰੀ ਉਨ੍ਹਾਂ ਨਾਲ ਜ਼ਰੂਰ ਹੀ ਮੁਲਾਕਾਤ ਕਰਾ ਦੇਵੋ।

ਮੈਂ ਸੰਤ ਮਹਾਰਾਜ ਜੀ ਪਾਸ ਜਾ ਕੇ ਬੇਨਤੀ ਕੀਤੀ ਤਾਂ ਆਪ ਨੇ ਫੁਰਮਾਇਆ ਕਿ ਆਪਾਂ ਨੂੰ ਤਾਂ ਨਾਮ ਜਪਣ ਜਪਾਉਣ ਦਾ ਕਾਰਜ ਧੁਰ ਦਰਗਾਹ ਤੋਂ ਸੌਂਪਿਆ ਹੋਇਆ ਹੈ, ਇਹ ਡੋਲੀਆਂ ਖਿਡਾਉਣ ਦਾ ਕੰਮ ਜੇ ਇਕ ਵਾਰੀ ਚੱਲ ਪਿਆ ਤਾਂ ਇਥੇ ਲੰਮੀਆਂ ਲਾਇਨਾਂ ਲਗ ਜਾਣਗੀਆਂ। ਮੈਂ ਬੇਨਤੀ ਕੀਤੀ ਕਿ ਇਹ ਰੂਹ ਪੜ੍ਹੀ ਲਿਖੀ, ਸ਼ਾਹੀ ਕਾਜ਼ੀ ਆਪਣੇ ਆਪ ਨੂੰ ਦਸਦੀ ਹੈ, ਫਾਰਸੀ ਬੋਲਦਾ ਹੈ, ਉਰਦੂ ਵਿਚ ਗੱਲ ਕਰ ਰਿਹਾ ਹੈ। ਇਹ ਮਹਿਮੂਦ ਗਜ਼ਨਵੀ ਵੇਲੇ ਤੋਂ ਤਕਰੀਬਨ ਇਕ ਹਜ਼ਾਰ ਸਾਲ ਤੋਂ ਭਟਕ ਰਿਹਾ ਹੈ।

ਬਾਰ-ਬਾਰ ਬੇਨਤੀਆਂ ਕਰਨ ਤੇ ਸੰਤ ਮਹਾਰਾਜ ਜੀ ਨੇ ਹਾਂ ਕਰ ਦਿਤੀ। ਦੂਸਰੇ ਦਿਨ ਕੁਰਸੀ ਸਮੇਂ ਉਹ ਹਾਜ਼ਰ ਨਾ ਹੋਇਆ। ਸੰਤ ਮਹਾਰਾਜ ਜੀ ਦੇ ਜਾਣ ਪਿਛੋਂ ਜੋ ਸੰਗਤ ਉਥੇ ਬੈਠੀ ਸੀ ਉਨ੍ਹਾਂ ਵਿਚ ਆ ਗਿਆ। ਉਸ ਵੇਲੇ ਮੇਜਰ ਜਰਨਲ ਜੋਗਿੰਦਰ ਸਿੰਘ ਜੀ ਮੇਰਠ ਵਾਲੇ ਸੰਗਤ ਵਿਚ ਆਏ ਹੋਏ ਸਨ, ਉਨ੍ਹਾਂ ਪਾਸ ਟੇਪ ਰਿਕਾਰਡ ਸੀ, ਉਸ ਦੀ ਵਿਥਿਆ ਟੇਪ ਰਿਕਾਰਡ ਵਿਚ ਰਿਕਾਰਡ ਕੀਤੀ ਗਈ, ਉਸ ਦਿਨ ਮੈਂ ਆਪਣੇ ਫਾਰਮ ਵਾਪਸ ਆ ਗਿਆ ਸੀ। ਦੂਸਰੇ ਦਿਨ ਮੈਂ ਪੁਛਿਆ ਕਿ ਤੂੰ ਸੰਤ ਮਹਾਰਾਜ ਜੀ ਦੇ ਹਾਜ਼ਰ ਕਿਉਂ ਨਾ ਹੋਇਆ? ਕਹਿਣ

ਲੱਗਿਆ ਕਿ ਉਨ੍ਹਾਂ ਦਾ ਜਲਾਲ ਐਨਾ ਜ਼ਬਰਦਸਤ ਹੈ ਕਿ ਮੈਂ ਉਸ ਵਿਚ ਪ੍ਰਵੇਸ਼ ਨਹੀਂ ਕਰ ਸਕਿਆ। ਮੈਂ ਜਲਦਾ ਜਾ ਰਿਹਾ ਸੀ। ਮਹਾਂਪੁਰਸ਼ਾਂ ਨੂੰ ਬੇਨਤੀ ਕਰੋ ਕਿ ਉਹ ਆਪਣਾ ਜਲਾਲ (ਓਰਾ) ਸੰਕੋਚ ਲੈਣ ਤਾਂ ਹੀ ਮੈਂ ਉਨ੍ਹਾਂ ਦੇ ਹਜ਼ੂਰ ਜਾ ਸਕਾਂਗਾ। ਸੰਤ ਮਹਾਰਾਜ ਨੂੰ ਬੇਨਤੀ ਕਰਕੇ ਫੇਰ ਟਾਈਮ ਲਿਆ, ਅਗਲੇ ਦਿਨ ਮੈਂ ਫੇਰ ਬਿਲਾਸਪੁਰ ਫਾਰਮ ਤੇ ਆ ਗਿਆ, ਮੇਰੀ ਗੈਰਹਾਜ਼ਰੀ ਵਿਚ ਉਹ ਪੇਸ਼ ਹੋਇਆ ਪਰ ਰੋਂਦਾ ਹੀ ਰਿਹਾ। ਸੰਤ ਮਹਾਰਾਜ ਜੀ ਆਪਣੇ ਸਮੇਂ ਸਿਰ ਉਠ ਕੇ ਆਪਣੇ ਭੋਰੇ ਵਿਚ ਚਲੇ ਗਏ। ਤੀਸਰੇ ਦਿਨ ਉਹ ਇਕਾਂਤ ਵਿਚ ਮਿਲਿਆ, ਉਸ ਨੇ ਸੰਤ ਮਹਾਰਾਜ ਜੀ ਨੂੰ ਕਿਹਾ ਕਿ ਮੈਨੂੰ ਨਿਜ਼ਾਤ ਦਿਵਾ ਦੇਵੋ। ਸੰਤ ਮਹਾਰਾਜ ਜੀ ਨੇ ਕਿਹਾ ਕਿ ਸੁਲੇਮਾਨ! ਨਿਜ਼ਾਤ ਨੂੰ ਅਸੀਂ ਮੁਕਤੀ ਕਹਿੰਦੇ ਹਾਂ। ਇਹ ਕੇਵਲ ਮਨੁੱਖ ਜਾਮੇ ਵਿਚੋਂ ਹੀ ਪ੍ਰਾਪਤ ਹੋ ਸਕਦੀ ਹੈ, ਕਰਮ, ਉਪਾਸਨਾ, ਗਿਆਨ, ਵਿਗਿਆਨ ਦੀਆਂ ਮੰਜ਼ਲਾਂ ਵਿਚੋਂ ਕਿਸੇ ਮਹਾਂਪੁਰਸ਼ਾਂ ਦੀ ਸ਼ਰਨ ਵਿਚ ਆ ਕੇ ਸਾਧਨਾ ਰਾਹੀਂ ਲੰਘ ਕੇ ਨਿਜ਼ਾਤ ਦੀ ਪ੍ਰਾਪਤੀ ਹੁੰਦੀ ਹੈ। ਪਹਿਲਾਂ ਤੈਨੂੰ ਆਦਮ ਜਾਤ ਵਿਚ ਜਾਣਾ ਪਵੇਗਾ। ਮਹਾਰਾਜ ਜੀ ਨੇ ਸਰਦਾਰ ਚਰਨਜੀਤ ਸਿੰਘ ਕੋਕਾ ਕੋਲਾ ਵਾਲਿਆਂ ਦੇ ਘਰ ਭੇਜਣ ਦਾ ਬਚਨ ਕੀਤਾ ਪਰ ਉਸ ਨੇ ਝੱਟ ਹੀ ਬੇਨਤੀ ਕੀਤੀ ਕਿ ਮਹਾਰਾਜ! ਉਥੇ ਤਾਂ ਬੇਅੰਤ ਹੀ ਕਾਰਾਂ ਹਨ, ਨੌਕਰ ਚਾਕਰ ਹਨ, ਉਥੇ ਮੈਨੂੰ ਨਿਜ਼ਾਤ ਦੀ ਪ੍ਰਾਪਤੀ ਨਹੀਂ ਹੋਣੀ। ਮੈਨੂੰ ਕਿਸੇ ਗਰੀਬ ਘਰ ਭੇਜ ਦੇਵੋ। ਉਸ ਸਮੇਂ ਲਲਤੋਂ ਤੋਂ ਸੰਤ ਮਹਾਰਾਜ ਦੇ ਇਕ ਪ੍ਰੇਮੀ ਗੁਰਦੇਵ ਸਿੰਘ ਗਰੇਵਾਲ ਜਿਸ ਨੂੰ ਗਹਿਗੱਡ ਕਹਿ ਕੇ ਬੁਲਾਇਆ ਜਾਂਦਾ ਸੀ ਉਹ ਭੋਰੇ ਵਿਚ ਹੀ ਇਕ ਪਾਸੇ ਬਚਨ ਸ੍ਰਵਣ ਕਰ ਰਿਹਾ ਸੀ। ਜਦੋਂ ਉਸਨੇ ਥੋੜ੍ਹਾ ਅੱਗੇ ਵੱਧ ਕੇ ਦੇਖਿਆ ਤਾਂ ਸੰਤ ਮਹਾਰਾਜ ਜੀ ਦੀ ਦ੍ਰਿਸ਼ਟੀ ਉਸ ਉਤੇ ਪਈ, ਕਹਿਣ ਲੱਗੇ, ਤੈਨੂੰ ਇਸ ਦੇ ਘਰ ਲਲਤੋਂ ਪਿੰਡ ਵਿਚ ਭੇਜ ਦਿੰਦੇ ਹਾਂ। ਸੰਤ ਮਹਾਰਾਜ ਜੀ ਦਾ ਅਮੋਘ ਬਾਣ ਰੂਪੀ ਬਚਨ ਮੁਖਾਰਬਿੰਦ ਤੋਂ ਚਲ ਗਿਆ, ਹੁਣ ਇਸ ਨੂੰ ਬਦਲਣ ਵਾਲਾ ਕੋਈ ਨਹੀਂ ਸੀ। ਦੂਸਰੇ ਦਿਨ ਜਦੋਂ ਮੈਂ ਆਪਣੇ ਫਾਰਮ ਤੋਂ ਆਇਆ ਤਾਂ ਇਹ ਸਾਰੀ ਵਾਰਤਾ ਗੁਰਦੇਵ ਸਿੰਘ ਨੇ ਦੱਸੀ। ਮੈਂ ਕਿਹਾ ਕਿ ਗੁਰਦੇਵ ਸਿੰਘ! ਤੈਨੂੰ ਸੰਤ ਮਹਾਰਾਜ ਨੂੰ ਦੱਸ ਦੇਣਾ ਚਾਹੀਦਾ ਸੀ ਕਿ ਮੇਰੀ ਪਤਨੀ ਦਾ ਬੱਚੇਦਾਨੀ ਦਾ ਛੋਟਾ ਆਪਰੇਸ਼ਨ ਹੋਇਆ ਹੋਇਆ ਹੈ। ਡਾਕਟਰਾਂ ਨੇ unfit ਕੀਤਾ ਹੋਇਆ ਹੈ ਕਿ ਇਸ ਦੇ ਔਲਾਦ ਨਹੀਂ ਹੋ ਸਕਦੀ ਪਰ ਹੁਣ ਕਿਉਂਕਿ ਸੰਤ ਮਹਾਰਾਜ ਦਾ ਬਚਨ ਹੋ ਚੁਕਿਆ ਹੈ, ਹੁਣ ਦੁਨੀਆਂ ਦੀ ਕੋਈ ਤਾਕਤ ਨਹੀਂ, ਨਾ ਕੋਈ ਮੈਡੀਕਲ ਸਾਇੰਸ ਹੀ ਇਸ ਬਚਨ ਨੂੰ ਅਣਥਾ ਕਰ ਸਕਦੀ ਹੈ, ਤੇਰੇ ਘਰ ਔਲਾਦ ਜ਼ਰੂਰ ਹੋਵੇਗੀ।

ਅਸੀਂ ਦੋਵੇਂ ਰਾਤ ਨੂੰ ਨੇੜੇ ਨੇੜੇ ਪਲੰਘ ਡਾਹੀ ਪਏ ਸੀ। ਉਹ ਥੋੜ੍ਹੀ ਦੇਰ ਬਾਅਦ ਉਠ ਕੇ ਬੈਠ ਜਾਂਦਾ ਸੀ। ਰਾਤ ਨੂੰ ਪੰਜ ਛੇ ਵਾਰੀ ਇਸ ਤਰ੍ਹਾਂ ਹੋਇਆ, ਮੈਂ ਇਸ ਤਰ੍ਹਾਂ ਕਰਨ ਦਾ ਕਾਰਨ ਪੁਛਿਆ। ਕਹਿਣ ਲੱਗਿਆ ਪਤਾ ਨਹੀਂ ਕੀ ਗੱਲ ਹੈ, ਮੇਰੇ ਉਤੇ ਵਜ਼ਨ ਪੈ ਜਾਂਦਾ ਹੈ। ਮੈਂ ਕਿਹਾ ਇਹ ਤਾਂ ਮਨੋਵਿਗਿਆਨਕ ਕਾਰਨ ਹੈ, ਤੇਰੇ ਮਨ ਵਿਚ ਸੁਲੇਮਾਨ ਦੀਆਂ ਗੱਲਾਂ ਆਉਂਦੀਆਂ ਹੋਣਗੀਆਂ। ਜਦੋਂ ਅਸੀਂ ਦੋਵੇਂ ਇਕੱਠੇ ਹੀ ਸਵੇਰੇ ਮੋਹਨ ਸਿੰਘ ਨੂੰ ਮਿਲੇ ਜਿਸ ਵਿਚ ਉਹ ਪ੍ਰਵੇਸ਼ ਕਰਕੇ ਬੋਲਿਆ ਕਰਦਾ ਸੀ ਤਾਂ ਇਕ ਦਮ ਸੁਬਾਨ ਅਲਾਹ-ਸੁਬਾਨ ਅੱਲਾਹ ਕਰਦਾ ਆ ਗਿਆ ਅਤੇ ਹੱਸੀਂ ਜਾਵੇ। ਮੈਂ ਕਿਹਾ ਕਿ ਸੁਲੇਮਾਨ, ਅੱਜ ਬੜਾ ਖੁਸ਼ ਹੈ? ਮੈਨੂੰ ਉਹ ਗਿੱਲ ਸਾਹਿਬ ਕਿਹਾ ਕਰਦਾ ਸੀ। ਕਹਿਣ ਲੱਗਿਆ, ਗਿੱਲ ਸਾਹਿਬ! ਹੱਸਾਂ ਕਿਉਂ ਨਾ, ਮੈਂ ਛੇਤੀਂ ਇਸ ਪ੍ਰੇਤ ਪਿੰਜਰ 'ਚੋਂ ਛੁਟ ਰਿਹਾ ਹਾਂ। ਸੰਤ ਮਹਾਰਾਜ ਜੀ ਨੇ ਬਚਨ ਕੀਤਾ ਹੈ ਕਿ ਮੈਂ ਗਰੇਵਾਲ ਗੁਰਦੇਵ ਸਿੰਘ ਜੀ ਦੇ ਘਰ ਜਾ ਕੇ ਜਨਮ ਲਵਾਂ, ਮੈਂ ਰਾਤ ਪੰਜ ਛੇ ਵਾਰੀ ਇਨ੍ਹਾਂ ਦੇ ਚਰਨਾਂ ਉਪਰ ਮਸਤਕ ਨਿਵਾਉਣ ਆਇਆ ਪਰ ਇਹ ਡਰ ਕੇ ਉਠ ਖੜ੍ਹਦੇ ਸਨ। ਮੈਂ ਉਸਨੂੰ ਕਿਹਾ ਕਿ ਤੂੰ ਬਹੁਤ ਗੁਸਤਾਖ ਹੈਂ, ਅਜਿਹੀਆਂ ਗੱਲਾਂ ਤੈਨੂੰ ਨਹੀਂ ਕਰਨੀਆਂ ਚਾਹੀਦੀਆਂ।

ਸਾਡੀ ਬੱਸ ਹਾਪੜ ਦੇ ਭੀੜੇ ਬਜ਼ਾਰਾਂ ਅਤੇ ਟਰੈਫਿਕ ਨਾਲ ਭਰੀ ਸੜਕ ਤੇ ਬਹੁਤ ਆਹਿਸਤਾ-ਆਹਿਸਤਾ ਜਾ ਰਹੀ ਸੀ ਮੇਰੇ ਸਾਮ੍ਹਣੇ ਸੁਲੇਮਾਨ ਦੀ ਫਿਲਮ ਚਲ ਰਹੀ ਸੀ। ਹਾਪੜ ਤੋਂ ਗਾਜ਼ੀਆਬਾਦ ਦੇ ਨੇੜੇ ਪਹੁੰਚ ਗਏ ਪਰ ਇਹ ਫਿਲਮ ਲੰਮੀ ਹੀ ਲੰਮੀ ਹੁੰਦੀ ਜਾਵੇ। ਅਜੇ ਮੁੱਕਣ ਵਿਚ ਨਹੀਂ ਸੀ ਆ ਰਹੀ ਕਿਉਂਕਿ ਸੁਲੇਮਾਨ ਨਾਲ ਮੇਰੀਆਂ 10-15 ਵਾਰੀ ਗੱਲਾਂ ਹੋਈਆਂ ਸਨ। ਹਾਪੜ ਵੀ ਹੁੰਦੀਆਂ ਰਹਿੰਦੀਆਂ ਸਨ, ਮੁਰਾਦਾਬਾਦ ਦੀਵਾਨਾਂ ਸਮੇਂ ਵੀ ਹੁੰਦੀਆਂ ਰਹੀਆਂ। ਉਸ ਤੋਂ ਪਿਛੋਂ ਜਦੋਂ ਸੰਤ ਮਹਾਰਾਜ ਰਾੜੇ ਸਾਹਿਬ ਪਹੁੰਚ ਚੁੱਕੇ ਸਨ ਤਾਂ ਮੈਂ ਖੰਨੇ ਨੇੜੇ ਤੁਹਾਡੇ ਬੀਜੀ ਦੇ ਪੇਕੇ ਪਿੰਡ ਦਾਊਦਪੁਰ ਆਇਆ ਹੋਇਆ ਸਾਂ। ਉਥੇ ਇਨ੍ਹਾਂ ਦੇ ਭਰਾ ਨੇ ਕਿਹਾ ਕਿ ਮੈਂ ਸੁਣਿਆ ਹੈ ਕਿ ਸੰਤ ਮਹਾਰਾਜ ਨੇ ਕਿਸੇ ਬਦਰੂਹ ਨੂੰ ਮਨੁੱਖਾ ਜਨਮ ਵਿਚ ਭੇਜ ਦੇਣਾ ਹੈ, ਕੀ ਇਹ ਗੱਲ ਸੱਚ ਹੈ? ਮੈਂ ਸਹਿਜ ਨਾਲ ਹੀ ਕਿਹਾ ਕਿ ਤੁਹਾਨੂੰ ਲੋਕਾਂ ਨੂੰ ਮਹਾਂਪੁਰਸ਼ਾਂ ਉਪਰ ਵਿਸ਼ਵਾਸ਼ ਨਹੀਂ ਹੈ, ਤਰਕ ਦੀ ਦੁਨੀਆਂ ਵਿਚ ਤੁਸੀਂ ਲੋਕ ਰਹਿੰਦੇ ਹੋਂ, ਇਨ੍ਹਾਂ ਗੱਲਾਂ ਨੂੰ ਮਨੋਕਲਪਤ ਹੀ ਗਿਣਦੇ ਰਹਿੰਦੇ ਹੋਂ, ਇਹ ਗੱਲ ਪੂਰੀ ਤਰ੍ਹਾਂ ਪ੍ਰਤੱਖ ਹੈ ਕਿ ਉਸ ਨੇ ਭਾਈ ਗੁਰਦੇਵ ਸਿੰਘ ਗਰੇਵਾਲ ਲਲਤੋਂ ਦੇ ਘਰ ਜਨਮ ਲੈਣਾ ਹੈ। ਮੈਂ ਉਸ ਨੂੰ ਕਿਹਾ ਕਿ ਮੈਂ ਸੁਣਿਆ ਹੈ ਕਿ ਉਸ ਦੇ ਘਰੋਂ ਬੀਬੀ ਨੂੰ ਉਮੀਦਵਾਰੀ ਹੋ ਚੁੱਕੀ ਹੈ ਪਰ ਇਹ ਪ੍ਰੇਤ ਅਜੇ ਤਕ ਮਾਤਾ ਦੇ ਗਰਭ ਵਿਚ ਪ੍ਰਵੇਸ਼ ਨਹੀਂ ਕਰ ਸਕਿਆ। ਤਿੰਨ ਮਹੀਨੇ ਦੀ ਮਨਜ਼ੂਰੀ ਤਾਂ ਮਹਾਰਾਜ ਜੀ ਨੇ ਹਾਪੜ ਦੇ ਦਿਤੀ ਸੀ। ਜਦੋਂ ਮਹਾਰਾਜ ਮੁਰਾਦਾਬਾਦ ਗਏ ਹੋਏ ਸਨ ਉਸ ਨੇ ਮੈਨੂੰ ਰੋ ਰੋ ਕੇ ਕਿਹਾ ਸੀ ਕਿ ਮੈਨੂੰ ਗਰਭ ਜੋਨੀ ਤੋਂ ਬਹੁਤ ਡਰ ਲਗਦਾ ਹੈ। ਮੈਨੂੰ ਤਿੰਨ ਮਹੀਨੇ ਦੀ ਛੁੱਟੀ ਹੋਰ ਦਿਵਾ ਦੇਵੋ। ਮੈਂ ਸੰਤ ਮਹਾਰਾਜ ਜੀ ਪਾਸ ਬੇਨਤੀ ਕੀਤੀ। ਉਹ ਮੁਰਾਦਾਬਾਦ ਰੇਲਵੇ ਵਾਲੀ ਗਲੀ ਸੈਰ ਕਰ ਰਹੇ ਸਨ। ਉਹ ਮੇਰੀ ਗੱਲ ਤੋਂ ਕਾਫੀ ਨਰਾਜ਼ ਹੋਏ ਲਗਦੇ ਸਨ ਅਤੇ ਮੈਨੂੰ ਕਹਿਣ ਲੱਗੇ ਕਿ ਤੁਸੀਂ ਲੋਕ ਮੇਰੇ ਤੋਂ ਅਕਾਲਪੁਰਖ ਦੀ ਬੰਨ੍ਹੀ ਹੋਈ ਮਰਿਆਦਾ ਤੁੜਵਾ ਰਹੇ ਹੋਂ। ਮੈਂ ਬਾਰ ਬਾਰ ਬੇਨਤੀ ਕੀਤੀ ਕਿ ਮਹਾਰਾਜ ਜੀ ਆਪ ਸਮਰੱਥ ਪੁਰਸ਼ ਹੋਂ, ਬਾਣੀ ਵਿਚ ਆਉਂਦਾ ਹੈ -

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ***
***ਓਇ ਰਾਮ ਨਾਮ ਰੰਗਿ ਰਾਤੇ॥***
***ਤਿਨ ਕੀ ਸੋਭਾ ਸਭਨੀ ਥਾਈ***
***ਜਿਨ ਪ੍ਰਭ ਕੇ ਚਰਣ ਪਰਾਤੇ॥*** ***ਪੰਨਾ - 749***

ਅਤੇ ਇਹ ਵੀ ਆਉਂਦਾ ਹੈ -

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***

***ਏਕ ਸਮੈ ਮੋ ਕਉ ਗਹਿ ਬਾਂਧੈ***
***ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ ਪੰਨਾ - 1252***

ਮਰਿਆਦਾ ਆਪ ਜੀ ਦੇ ਹੱਥ ਵਿਚ ਹੈ, ਮੇਰੇ ਬਾਰ ਬਾਰ ਬੇਨਤੀ ਕਰਨ ਤੇ ਆਪ ਨੇ ਕਿਹਾ ਕਿ ਅੱਛਾ, ਉਹ ਛੇ ਮਹੀਨੇ ਮਾਤਾ ਦੇ ਗਰਭ ਤੋਂ ਬਾਹਰ ਰਹਿ ਸਕਦਾ ਹੈ। ਉਸ ਵੇਲੇ ਮੈਨੂੰ ਖਿਆਲ ਆਇਆ ਕਿ ਗਰਭ ਵਿਚ ਜੋ ਸਰੀਰ ਵਧ ਰਿਹਾ ਹੈ ਉਸ ਦਾ ਤੇ ਰੂਹ ਦਾ ਕੀ ਸਬੰਧ ਹੁੰਦਾ ਹੈ। ਉਸ ਵੇਲੇ ਮਹਾਂਪੁਰਸ਼ਾਂ ਨੇ ਦੱਸਿਆ ਕਿ ਇਕ ਚਾਂਦੀ ਵਰਗੀ ਰੋਸ਼ਨੀ ਦੀ ਤਾਰ ਨਾਲ ਮਾਤਾ ਦੇ ਗਰਭ ਵਿਚ ਬਾਹਰ ਰਹਿ ਕੇ ਵੀ ਜੁੜਿਆ ਜਾ ਸਕਦਾ ਹੈ ਅਤੇ ਆਪ ਨੇ ਇਹ ਵੀ ਫੁਰਮਾਇਆ ਕਿ ਮਹਾਂਪੁਰਸ਼, ਜਿਨ੍ਹਾਂ ਨੂੰ ਪ੍ਰਭੂ ਜੀਅ ਦਾਨ ਦੇਣ ਵਾਸਤੇ ਭੇਜਦੇ ਹਨ, ਉਹ ਗਰਭ ਜੂਨੀ ਦਾ ਦੁੱਖ ਨਹੀਂ ਸਹਿੰਦੇ। ਉਹ silver cord ਚਾਂਦੀ ਵਰਗੀ ਤਾਰ ਰਾਹੀਂ ਗਰਭ ਵਿਚ ਪਲ ਰਹੇ ਸਰੀਰ ਨਾਲ ਜੁੜੇ ਰਹਿੰਦੇ ਹਨ। ਉਹ ਰੂਹਾਂ ਕੋਈ ਦੁਖ ਨਹੀਂ ਸਹਿੰਦੀਆਂ। ਕੇਵਲ ਸੱਤ੍ਹਾ ਦਿੰਦੀਆਂ ਹਨ। ਜਦੋਂ ਜਨਮ ਹੁੰਦਾ ਹੈ ਉਸ ਵੇਲੇ ਉਹ ਸਰੀਰ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਇਸੇ ਕਰਕੇ ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***
***ਪੰਨਾ - 749***

ਐਡੀ ਵੱਡੀ ਰਿਆਇਤ ਉਹ ਪ੍ਰੇਤ ਰੂਹ ਭਾਲ ਰਹੀ ਸੀ। ਮੈਂ ਆਪਣੇ ਫਾਰਮ ਵਿਚ ਕਣਕ ਦੀ ਫਸਲ ਸੰਭਾਲ ਰਿਹਾ ਸੀ। ਮੈਨੂੰ ਮੇਰੇ ਲੜਕੇ ਮਨਜੀਤ ਸਿੰਘ ਗਿੱਲ ਵਲੋਂ ਚਿੱਠੀ ਮਿਲੀ ਕਿ ਮੈਂ ਰਾੜੇ ਸਾਹਿਬ ਗਿਆ ਸੀ, ਉਥੇ ਮੋਹਨ ਸਿੰਘ ਵਿਚ ਬੋਲ ਰਹੇ ਪ੍ਰੇਤ ਨੇ ਮੈਨੂੰ ਕਿਹਾ ਕਿ ਤੂੰ ਆਪਣੇ ਪਿਤਾ ਨੂੰ ਲਿਖ ਦੇ ਕਿ ਮੈਨੂੰ ਛੇਤੀਂ ਆ ਕੇ ਮਿਲਣ। ਉਸ ਵੇਲੇ ਮਾਰਚ ਦਾ ਮਹੀਨਾ ਸੀ ਉਸ ਨੇ ਕਿਹਾ ਕਿ ਮੈਂ ਛੇਤੀਂ ਹੀ ਮਾਤਾ ਦੇ ਗਰਭ ਵਿਚ ਪ੍ਰਵੇਸ਼ ਕਰ ਜਾਣਾ ਹੈ। ਬਾਰ ਬਾਰ ਤਾਕੀਦ ਕਰਨ ਤੇ ਮੈਂ ਤੁਹਾਡੇ ਬੀਜੀ ਨੂੰ ਪੇਕੇ ਛੱਡ ਕੇ ਪਹੁੰਚਿਆ। ਉਥੇ ਇਨ੍ਹਾਂ ਦੇ ਭਰਾ ਨਾਲ ਗੱਲਬਾਤ ਹੋਈ ਉਸ ਨੇ ਕਿਹਾ ਕਿ ਮੈਂ ਵੀ ਦੇਖਣਾ ਚਾਹੁੰਦਾ ਹਾਂ ਕਿ ਇਹ ਗੱਲ ਸੱਚ ਹੈ? ਮੋਹਨ ਸਿੰਘ ਪ੍ਰਸ਼ਾਦਾ ਛਕਣ ਜਾ ਰਿਹਾ ਸੀ। ਮੈਂ ਉਸ ਨੂੰ ਕਿਹਾ ਕਿ ਅਸੀਂ ਸੁਲੇਮਾਨ ਨਾਲ ਗੱਲ ਕਰਨੀ ਹੈ। ਉਸ ਨੇ ਕਿਹਾ ਕਿ ਤੁਹਾਡੇ ਕਹਿਣ ਨਾਲ ਉਹ ਇਕ ਦਮ ਮੇਰੇ ਸਰੀਰ ਵਿਚ ਆ ਜਾਂਦਾ ਹੈ। ਮੈਂ ਲੰਗਰ ਛਕਣਾ ਹੈ, ਉਸ ਤੋਂ ਬਾਅਦ ਮੈਂ ਤੁਹਾਡੇ ਕੋਲ ਖੁਦ ਹੀ ਆ ਜਾਵਾਂਗਾ। ਅਸੀਂ ਰਾੜੇ ਸਾਹਿਬ ਦੇ ਛੋਟੇ ਬਣੇ ਕੁਆਟਰਾਂ ਵਿਚ ਬੈਠੇ ਸਾਂ। ਮੋਹਨ ਸਿੰਘ ਵੀ ਉਥੇ ਆ ਗਿਆ। ਉਹ ਪ੍ਰੇਤ ਉਸ ਵਿਚ ਆ ਗਿਆ। ਵਾਹਿਗੁਰੂ ਵਾਹਿਗੁਰੂ ਕਹਿਣ ਲੱਗ ਗਿਆ, ਪਹਿਲਾਂ ਉਹ ਅੱਲਾ ਹੂ-ਅੱਲਾ ਹੂ ਆਖਿਆ ਕਰਦਾ ਸੀ। ਮੈਂ ਕਿਹਾ ਕਿ ਕੀ ਗੱਲ, ਤੂੰ ਮੈਨੂੰ ਐਡੀ ਦੂਰੋਂ ਬੁਲਾਇਆ ਹੈ? ਕਹਿਣ ਲੱਗਿਆ ਮੈਂ ਤੁਹਾਨੂੰ ਕਿਸੇ ਕਰਾਮਾਤ ਬਾਰੇ ਦੱਸਣਾ ਚਾਹੁੰਦਾ ਹਾਂ, ਕੁਝ ਮੰਤਰ ਦਸਣੇ ਚਾਹੁੰਦਾ ਹਾਂ, ਜਿਸ ਨਾਲ ਉਸ ਸਮੇਂ ਮੇਰੇ ਵਿਚ ਰਿੱਧੀ ਸਿੱਧੀ ਵਰਤਿਆ ਕਰਦੀ ਸੀ। ਮੈਂ ਦੋਹਾਂ ਗੱਲਾਂ ਤੋਂ ਹੀ ਜਵਾਬ ਦੇ ਦਿਤਾ। ਉਸ ਸਮੇਂ ਸਰਦਾਰ ਤਾਰਾ ਸਿੰਘ ਤੁਹਾਡੇ ਬੀਜੀ ਦੇ ਭਰਾ ਨੇ ਮੇਰੇ ਕੰਨ ਵਿਚ ਕਿਹਾ ਕਿ ਇਸ ਨੂੰ ਪੁਛੋ ਕਿ ਮਾਸ ਖਾਣਾ ਚਾਹੀਦਾ ਹੈ ਕਿ ਨਹੀਂ। ਉਸ ਨੇ ਬਹੁਤ ਧੀਮਾ ਬੋਲਿਆ ਹੋਇਆ ਵੀ ਸੁਣ ਲਿਆ। ਕਹਿਣ ਲੱਗਿਆ, ਕਿਆ ਬਾਤ ਹੈ ਗੋਸ਼ਤ ਕੀ ਬਾਤ ਕਰ ਰਹਾ ਹੈ, ਜਿਸ ਨੇ ਬੰਦਗੀ ਕਰਨੀ ਹੈ ਉਸੇ ਗੋਸ਼ਤ ਕੇ ਨਜ਼ਦੀਕ ਭੀ ਨਹੀਂ ਜਾਨਾ ਚਾਹੀਏ। ਉਸ ਪਿਛੋਂ ਸਰਦਾਰ ਤਾਰਾ ਸਿੰਘ ਨੇ ਕਿਹਾ ਮੈਂ ਇਸ ਤੋਂ ਕੁਰਾਨ ਸ਼ਰੀਫ ਬਾਰੇ ਜਾਣਨਾ ਚਾਹੁੰਦਾ ਹਾਂ। ਸੁਲੇਮਾਨ ਨੇ ਕਿਹਾ ਕਿ ਬਾਹਰ ਸੰਤ ਮਹਾਰਾਜ ਭੋਰੇ ਦੇ ਬਾਹਰ ਸੈਰ ਕਰ ਰਹੇ ਨੇ। ਜੇ ਮੇਰੀ ਅਵਾਜ਼ ਉਨ੍ਹਾਂ ਤਕ ਪਹੁੰਚ ਗਈ ਮੈਨੂੰ ਤਾੜਨਗੇ। ਤੁਸੀਂ ਰੋਸ਼ਨਦਾਨ, ਦਰਵਾਜ਼ੇ ਵਗੈਰਾ ਬੰਦ ਕਰ ਦਿਓ। ਅਸੀਂ ਰੋਸ਼ਨਦਾਨ, ਦਰਵਾਜ਼ੇ ਬੰਦ ਕਰ ਦਿਤੇ ਅਤੇ ਬਾਹਰ ਖੜ੍ਹ ਕੇ ਦੇਖਿਆ ਕਿ ਅਵਾਜ਼ ਤਾਂ ਨਹੀਂ ਬਾਹਰ ਜਾਂਦੀ? ਪੂਰੀ ਤਸੱਲੀ ਕਰਕੇ ਉਸ ਨੇ ਤਿੰਨ ਰਿਆਇਤ ਅਰਬੀ ਵਿਚ ਸੁਣਾਈਆਂ, ਉਹ 1967 ਦੀ ਡਾਇਰੀ ਵਿਚ ਮੈਂ ਲਿਖ ਲਈਆਂ ਸਨ। ਪਰ ਯੂ.ਪੀ. ਮੀਂਹ ਪੈ ਜਾਣ ਕਰਕੇ ਮੇਰਾ ਕੁਝ ਸਮਾਨ ਬਾਹਰ ਹੀ ਗਿੱਲਾ ਹੋ ਗਿਆ। ਇਸ ਕਰਕੇ ਇਕ ਦੋ ਬੋਰੀਆਂ ਕਾਗਜ਼ਾਂ ਦੀਆਂ ਮੈਂ ਉਥੇ ਹੀ ਛੱਡ ਆਇਆ ਸੀ। ਉਸ ਵਿਚੋਂ ਜੋ ਮੇਰੇ ਯਾਦ ਹੈ ਉਹ ਇਹ ਹੈ ਕਿ ਉਸ ਨੇ ਅਰਥ ਕਰਕੇ ਦੱਸਿਆ ਸੀ ਕਿ ਆਦਮੀ ਦਾ ਹਰ ਕਦਮ ਬੁਢਾਪੇ ਵਲ ਨੂੰ ਵਧ ਰਿਹਾ ਹੈ ਪਰ ਇਸ ਦਾ ਮਨ ਨਫਸ਼ ਵਲ ਉਸੇ ਰਫਤਾਰ ਨਾਲ ਵਧਦਾ ਜਾਂਦਾ ਹੈ। ਇਸੇ ਤਰ੍ਹਾਂ ਦੋ ਹੋਰ ਸਨ। ਸਰਦਾਰ ਤਾਰਾ ਸਿੰਘ ਦੀ ਤਸੱਲੀ ਹੋ ਗਈ।

ਮੈਂ ਸੁਲੇਮਾਨ ਨੂੰ ਕਿਹਾ ਕਿ ਜਦੋਂ ਮੈਂ ਆਇਆ ਸੀ ਤਾਂ ਬੱਦਲ ਹੋਏ ਹੋਏ ਸਨ, ਮੇਰੇ ਬਹੁਤ ਅੱਛੇ ਬੈਲ ਹਨ, ਫਾਰਮ ਹਾਊਸ ਵਿਚ ਹੀ ਹਨ, ਤੂੰ ਦੇਖ ਕੇ ਦੱਸੀਂ ਕਿ ਮੀਂਹ ਤਾਂ ਨਹੀਂ ਪੈ ਗਿਆ? ਮੇਰੇ ਬੈਲ ਠੀਕ ਹਨ? ਉਸ ਨੇ ਇਕ ਮਿੰਟ ਵਿਚ ਹੀ ਦਸ ਦਿਤਾ ਕਿ ਫਾਰਮ ਵਿਚ ਸਭ ਠੀਕ ਠਾਕ ਹੈ ਪਰ ਬੀਬੀ ਜੀ ਮੱਥੇ ਉਤੇ ਹੱਥ ਰੱਖ ਕੇ ਬਿਲਾਸਪੁਰ ਵਲ ਨੂੰ ਦੇਖ ਰਹੀ ਹੈ, ਤੁਹਾਡਾ ਇੰਤਜ਼ਾਰ ਕਰ ਰਹੀ ਹੈ, ਤੁਸੀਂ ਇਕਦਮ ਫਾਰਮ ਤੇ ਚਲੇ ਜਾਓ।

ਸੋ ਅਜਿਹੀਆਂ ਗੱਲਾਂ ਹਨ ਜੋ ਆਦਮੀ ਨੂੰ ਭੁਲਾਉਣੀਆਂ ਔਖੀਆਂ ਹਨ। ਮਹਾਂਪੁਰਸ਼ਾਂ ਦਾ ਪ੍ਰਤਾਪ ਇਨ੍ਹਾਂ ਵਿਚ ਝਲਕਾਂ ਮਾਰਦਾ ਹੈ। ਗਾਜ਼ੀਆਬਾਦ ਤਕ ਅਜਿਹੇ ਅਨੇਕਾਂ ਖਿਆਲ ਮੇਰੇ ਮਨ ਵਿਚੋਂ ਲੰਘੇ। ਜਦੋਂ ਦਿੱਲੀ ਤੋਂ ਅਸੀਂ ਲੰਘੇ ਉਸ ਸਮੇਂ ਮੇਰੀ ਸੁਰਤ 1939-40 ਦੇ ਦਿਨਾਂ ਵਲ ਚਲੀ ਗਈ ਜਦੋਂ ਮੈਂ ਸਿੰਧ ਵਿਚੋਂ ਵਾਪਸ ਆ ਕੇ ਰਾੜੇ ਸਾਹਿਬ ਰਿਹਾ ਕਰਦਾ ਸਾਂ। ਬਹੁਤ ਭੁੱਲੀ ਹੋਈ ਯਾਦ ਮੇਰੇ ਅੰਦਰ ਸਾਕਾਰ ਹੋ ਗਈ। ਉਨ੍ਹਾਂ ਦਿਨਾਂ ਵਿਚ ਸੰਤ ਮਹਾਰਾਜ ਜੀ ਸਰਕੜੇ ਦੀ ਛਪਰੀ ਬਣਾ ਕੇ ਰਿਹਾ ਕਰਦੇ ਸਨ। ਛਪਰੀ ਦੇ ਅੰਦਰਲੇ ਪਾਸੇ ਛੱਤ ਨਾਲ ਫੁਲਕਾਰੀਆਂ ਬੰਨ੍ਹੀਆਂ ਹੁੰਦੀਆਂ ਸਨ ਅਤੇ ਕੰਧਾਂ ਤੇ ਵੀ ਫੁਲਕਾਰੀਆਂ ਹੁੰਦੀਆਂ ਸਨ। ਬਾਹਰੋਂ ਛਪਰੀ ਲਗਦੀ ਸੀ, ਅੰਦਰੋਂ ਬਹੁਤ ਵਧੀਆਂ ਬੈਡਰੂਮ ਪ੍ਰਤੀਤ ਦਿੰਦਾ ਸੀ। ਮੇਰੀ ਛਪਰੀ ਦੋ ਤਿੰਨ ਛਪਰੀਆਂ ਛੱਡ ਕੇ ਉਸੇ ਲਾਇਨ ਵਿਚ ਸੀ। ਉਨ੍ਹਾਂ ਦਿਨਾਂ ਵਿਚ ਭੋਰਾ ਸਾਹਿਬ ਦੀ ਸੇਵਾ ਚਲ ਰਹੀ ਸੀ। ਅਸੀਂ ਤੀਸਰੀ ਮੰਜ਼ਲ ਤਕ ਇੱਟਾਂ ਸਿਰ ਤੇ ਚੁਕ ਕੇ ਪਹੁੰਚਾਇਆ ਕਰਦੇ ਸੀ। ਮੇਰੇ ਨਾਲ ਸਰਦਾਰ ਚੰਨਣ ਸਿੰਘ, ਸੰਤ ਦਲੀਪ ਸਿੰਘ ਛੰਨਾ ਵਾਲੇ, ਸੰਤ ਮਾਨ ਸਿੰਘ ਛੱਨਾਂ ਵਾਲੇ ਅਤੇ ਹੋਰ ਕਈ ਪ੍ਰੇਮੀ ਹੋਇਆ ਕਰਦੇ ਸਨ। ਭੋਰੇ ਦੀਆਂ ਸਾਰੀਆਂ ਛੱਤਾਂ ਪੈ ਚੁੱਕੀਆਂ ਸਨ, ਅੰਦਰਲੀ ਤਿਆਰੀ ਰਹਿੰਦੀ ਸੀ।

ਅੱਜ ਸ਼ਾਮ ਨੂੰ ਸੰਤ ਮਹਾਰਾਜ ਜੀ ਹੇਠਲੀ ਮੰਜ਼ਲ ਵਿਚ ਉਸੇ ਤਰ੍ਹਾਂ ਕੁਰਸੀ ਡਾਹੀਂ ਆਪਣੀ ਮੌਜ ਵਿਚ ਬੈਠੇ ਸਨ, ਮੈਂ ਵੀ ਪਾਸ ਹੀ ਬੈਠਾ ਸਾਂ। ਐਨੇ ਨੂੰ ਸੇਵਾਦਾਰ ਨੇ ਕਿਹਾ ਕਿ ਸਰਦਾਰ ਮੋਹਨ ਸਿੰਘ ਦਿੱਲੀ ਵਾਲੇ ਆਏ ਹਨ। ਉਹ ਵੀ ਆ ਕੇ ਉਸੇ ਤਰ੍ਹਾਂ ਖਿੰਡੀਆਂ ਹੋਈਆਂ ਇੱਟਾਂ ਤੇ ਬੈਠ ਗਏ। ਅੰਦਰ ਹਨ੍ਹੇਰਾ ਹੋਣ ਕਰਕੇ ਮੋਮਬੱਤੀ ਜਲਾ ਲਈ ਸੀ। ਉਸ ਸਮੇਂ ਸੰਤ ਮਹਾਰਾਜ ਜੀ ਨੇ ਕਿਹਾ ਕਿ ਮੋਹਨ ਸਿੰਘਾ! ਤੂੰ ਸਾਨੂੰ ਪ੍ਰਭੂ ਨਾਲ ਅਖੰਡ ਸਮਾਧੀ ਲਾਉਣ ਦਾ ਸਾਧਨ ਪੈਦਾ ਕਰਕੇ ਬਹੁਤ ਵੱਡਾ ਪੁੰਨ ਕੀਤਾ ਹੈ। ਉਨ੍ਹਾਂ ਨੇ ਉਸ ਸਮੇਂ ਗੁਰੂ ਨੌਵੇਂ ਪਾਤਸ਼ਾਹ ਦੀ ਪੀਰ ਦੌਲੇ ਸ਼ਾਹ ਨੂੰ ਦੱਸੀ ਹੋਈ ਸਾਖੀ ਦੀ ਵਾਰਤਾ ਸੁਣਾਈ ਕਿ ਇਕ ਸ਼ੇਰ ਨੇ ਸੰਤਾਂ ਨੂੰ ਆਪਣਾ ਘੁਰਨਾ ਦੇ ਕੇ ਦਰਗਾਹ ਵਿਚ ਪਦਵੀ ਪ੍ਰਾਪਤ ਕਰ ਲਈ ਸੀ। ਉਹ ਤਾਂ ਇਕ ਰਾਤ ਦੀ ਹੀ ਸੇਵਾ ਸੀ, ਤੂੰ ਤਾਂ ਸਾਨੂੰ ਜੀਵਨ ਭਰ ਪ੍ਰਮੇਸ਼ਰ ਨਾਲ ਜੁੜਨ ਦਾ ਸਾਧਨ ਬਣਾਇਆ ਹੈ। ਦੱਸ ਤੈਨੂੰ ਗੁਰੂ ਮਹਾਰਾਜ ਤੋਂ ਕੀ ਦਿਵਾਈਏ। ਉਸ ਸਮੇਂ ਸਰਦਾਰ ਮੋਹਨ ਸਿੰਘ ਨੇ ਨੀਵੀਂ ਪਾ ਲਈ। ਮਹਾਰਾਜ ਜੀ ਦੇ ਬਚਨ ਦਾ ਕੋਈ ਜਵਾਬ ਨਾ ਦਿਤਾ। ਥੋੜ੍ਹੀ ਦੇਰ ਰੁਕਣ ਤੋਂ ਪਿਛੋਂ ਮਹਾਰਾਜ ਜੀ ਨੇ ਬਚਨ ਦੁਹਰਾਇਆ। ਉਸ ਨੇ ਫੇਰ ਵੀ ਕੋਈ ਉਤਰ ਨਾ ਦਿਤਾ ਪਰ ਉਸ ਦਾ ਮੱਥਾ ਜ਼ਮੀਨ ਦੇ ਨਾਲ ਲਗਣ ਵਾਲਾ ਹੋ ਗਿਆ। ਤੀਸਰਾ ਬਚਨ ਕਰਦਿਆਂ ਉਸ ਨੇ ਫੇਰ ਨਾ ਕੁਝ ਮੰਗਿਆ ਅਤੇ ਆਪਣਾ ਮਸਤਕ ਧਰਤੀ ਨਾਲ ਲਾ ਲਿਆ। ਆਪ ਨੇ ਕਿਹਾ ਕਿ ਮੋਹਨ ਸਿੰਘ! ਜੇ ਤੈਨੂੰ ਦੁਨੀਆਂ ਦੀ ਬਖਸ਼ਿਸ਼ ਕਰਾਈਏ ਤਾਂ ਇਹ ਮਾਇਆ ਦਾ ਪ੍ਰਵਾਹ ਪ੍ਰਮੇਸ਼ਰ ਨਾਲੋਂ ਤੋੜ ਦਿਆ ਕਰਦਾ ਹੈ। ਜੇ ਕੇਵਲ ਰੂਹਾਨੀਅਤ ਦੀ ਬਖਸ਼ਿਸ਼ ਕਰਾਈਏ ਤਾਂ ਮਾਇਆ ਬਿਨਾਂ ਗੁਜ਼ਾਰਾ ਨਹੀਂ ਚਲਿਆ ਕਰਦਾ। ਸੋ ਅਸੀਂ ਤੈਨੂੰ ਗੁਰੂ ਨਾਨਕ ਪਾਤਸ਼ਾਹ ਤੋਂ ਦੀਨ ਵੀ ਤੇ ਦੁਨੀਆਂ ਵੀ ਦੋਨੋਂ ਬਖਸ਼ਵਾਉਂਦੇ ਹਾਂ। ਅੱਜ ਵੀ ਦੁਨੀਆਂ ਜਾਣਦੀ ਹੈ ਕਿ ਮਹਾਂਪੁਰਸ਼ਾਂ ਦਾ ਬਚਨ ਕਿਵੇਂ ਫਲੀਭੂਤ ਹੋਇਆ ਅਤੇ ਦਿੱਲੀ ਵਿਚ ਇਹ ਖਾਨਦਾਨ ਕੋਕਾ ਕੋਲਾ ਵਾਲਿਆਂ ਦੇ ਨਾਮ ਨਾਲ ਪ੍ਰਸਿੱਧ ਹੋਇਆ ਹੈ।

ਅਜਿਹੀ ਇਕ ਗੱਲ ਹੀ ਨਹੀਂ ਆ ਰਹੀ ਸੀ, ਜਿਉਂ ਜਿਉਂ ਸਫਰ ਮੁਕਦਾ ਜਾ ਰਿਹਾ ਸੀ ਤਿਉਂ ਤਿਉਂ ਉਨ੍ਹਾਂ ਵਾਤਾਵਰਨਾਂ ਵਿਚੋਂ ਯਾਦਾਂ ਉਭਰ ਕੇ ਸਾਮ੍ਹਣੇ ਆ ਰਹੀਆਂ ਸਨ। ਇਸ ਤਰ੍ਹਾਂ ਚਲਦੇ ਚਲਦੇ ਅਸੀਂ ਘੁਢਾਣੀ ਲੰਘ ਗਏ। ਰਾੜਾ ਸਾਹਿਬ ਦਿਸਣ ਲਗ ਗਿਆ।

ਇਕ ਪਾਸੇ ਇਹ ਫਿਲਮਾਂ ਚਲ ਰਹੀਆਂ ਸਨ ਪਰ ਇਕ ਪਾਸੇ ਮਿਟਦੀ ਯਾਦ ਦੀਆਂ ਫਿਲਮਾਂ ਚਲ ਰਹੀਆਂ ਸਨ। ਪਤਾ ਹੀ ਨਹੀਂ ਲੱਗਿਆ ਕਿ ਕਦੋਂ ਰਾੜੇ ਸਾਹਿਬ ਪਹੁੰਚ ਗਏ। ਉਥੇ ਮੈਨੂੰ ਮਹਾਨ ਸੁੰਨ ਨਜ਼ਰ ਆਈ, ਹੰਝੂ ਹੀ ਹੰਝੂ ਗਿਰਦੇ ਜਾਣ। ਉਥੇ ਬੀਬੀ ਦਲੀਪ ਕੌਰ, ਹਾਂਸ ਪਿੰਡ ਵਾਲੀ ਮਿਲੀ, ਉਸ ਨੇ ਮੈਨੂੰ ਗਲਵਕੜੀ ਪਾ ਕੇ ਕਿਹਾ ਕਿ ਵੀਰ! ਇਹ ਕੀ ਭਾਣਾ ਵਰਤ ਗਿਆ। ਇਹ ਅੱਖਰ ਕਹਿਣ ਦੀ ਦੇਰ ਸੀ ਕਿ ਮੇਰੇ ਅੰਦਰ ਗੱਚ ਉਠਿਆ ਤੇ ਮੈਂ ਕੁਝ ਵੀ ਨਾ ਕਹਿ ਸਕਿਆ। ਥੋੜ੍ਹੀ ਦੇਰ ਉਥੇ ਹੀ ਇੰਤਜ਼ਾਰ ਕੀਤਾ। ਐਨੇ ਨੂੰ ਐਲਾਨ ਹੋਇਆ ਕਿ ਮਹਾਂਪੁਰਸ਼ਾਂ ਦਾ ਪਵਿੱਤਰ ਸਰੀਰ 31 ਅਗਸਤ ਨੂੰ ਭਾਰਤ ਪਹੁੰਚੇਗਾ। ਜੋ ਸੰਗਤਾਂ ਰਾੜਾ ਸਾਹਿਬ ਇਕੱਠੀਆਂ ਹੋਈਆਂ ਸਨ ਉਹ ਹੌਲੀ ਹੌਲੀ ਵਾਪਸ ਮੁੜਨੀਆਂ ਸ਼ੁਰੂ ਹੋ ਗਈਆਂ ਪਰ ਸਾਡੇ ਬੱਸ ਦੇ ਡਰਾਈਵਰ ਨੇ ਕੁਝ ਘੰਟੇ ਆਰਾਮ ਕਰ ਲਿਆ ਸੀ, ਉਸ ਪਿਛੋਂ ਅਸੀਂ ਵੀ ਯੂ.ਪੀ. ਨੂੰ ਵਾਪਸ ਹੋ ਗਏ।

ਦੂਜੀ ਵਾਰੀ 30 ਤਰੀਕ ਨੂੰ ਅਸੀਂ ਦੁਬਾਰਾ ਬੱਸ ਲੈ ਕੇ ਰਾੜਾ ਸਾਹਿਬ ਪਹੁੰਚ ਗਏ ਅਤੇ ਰਾੜੇ ਪਿੰਡ ਤੋਂ ਆ ਰਹੀ ਕੱਚੀ ਸੜਕ ਦੇ ਕੰਢੇ ਆਸਣ ਲਾ ਕੇ ਰਾਤ ਕੱਟੀ, ਉਸ ਦਿਨ ਸੰਤ ਮਹਾਰਾਜ ਜੀ ਦਾ ਸਰੀਰ ਬਿਭੌਰ ਸਾਹਿਬ ਨੂੰ ਜਾਣਾ ਸੀ। ਜੋ ਹਾਲ ਅਸਾਡਾ ਹੋਇਆ ਉਹ ਕਿਸੇ ਨੂੰ ਦੱਸਿਆ ਨਹੀਂ ਜਾ ਸਕਦਾ, ਨਾ ਹੀ ਇਹ ਬਿਰਹੋਂ ਦੇ ਵੈਣ ਮੁਕਾਇਆਂ ਮੁਕਦੇ ਹਨ। 31 ਅਗਸਤ ਜਲ ਪ੍ਰਵਾਹ ਦੇ ਦ੍ਰਿਸ਼ ਅਤੇ ਇਨ੍ਹਾਂ ਦ੍ਰਿਸ਼ਾਂ ਦਾ ਦਰਦ ਜ਼ੁਬਾਨ ਨਾਲ ਦੱਸਿਆ ਨਹੀਂ ਜਾ ਸਕਦਾ, ਪਰ ਇਕ ਗੱਲ ਤੋਂ ਸਮਝ ਪੈ ਜਾਂਦੀ ਹੈ ਕਿ ਅੱਜ ਪੂਰੇ 25 ਸਾਲ ਇਸ ਘਟਨਾ ਨੂੰ ਹੋ ਚੁੱਕੇ ਹਨ ਪਰ ਉਹ ਬਿਰਹੋਂ ਦੇ ਪਾਏ ਹੋਏ ਗਹਿਰੇ ਘਾਵ ਅਜੇ ਤਕ ਉਵੇਂ ਹੀ ਹਨ ਜੋ ਉਸ ਦਿਨ ਸਨ। ਭੁੱਲਿਆ ਜਾ ਹੀ ਨਹੀਂ ਸਕਦਾ। ਅਸੀਂ ਲੱਖ ਢਾਰਸ ਦੇਈਏ ਕਿ ਮਹਾਤਮਾ ਜਾਇਆ ਨਹੀਂ ਕਰਦੇ। ਕਿੰਨੀਆਂ ਹੀ ਬਾਣੀ ਦੀਆਂ ਤੁਕਾਂ ਵਿਚਾਰੀਏ ਕਿ –

***ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥***

***ਪੰਨਾ – 273***

ਪਰ ਇਹ ਗਿਆਨ ਬ੍ਰਿਹੋਂ ਦੇ ਗਹਿਰੇ ਘਾਵ ਨਹੀਂ ਭਰਦਾ। ਅੱਜ ਵੀ ਓਹੀ ਹਾਲ ਹੈ ਜੋ 25 ਸਾਲ ਪਹਿਲਾਂ ਸੀ, ਕੋਈ ਫਰਕ ਨਹੀਂ ਪਿਆ ਕਿਉਂਕਿ ਇਹ ਵਿਛੋੜੇ ਸਹਿਣੇ ਬਹੁਤ ਹੀ ਔਖੇ ਹਨ। ਇਕ ਪ੍ਰੇਮੀ ਨੇ ਆਪਣੇ ਭਾਵ ਦਸਦੇ ਹੋਏ, 'ਰੂਹਾਨੀ ਸੰਦੇਸ਼' ਵਿਚ ਲਿਖਿਆ ਹੈ –

***ਪੰਛੀ ਆਏ ਰਾਤ ਗੁਜਾਰੀ ਸੁਬਹ ਉਡਾਰੀ ਮਾਰ ਗਏ।***
***ਰੁਖਾਂ ਵਾਂਗ ਅਸੀਂ ਪਰ ਯਾਰੋ ਸਾਰੇ ਦਰਦ ਸਹਾਰ ਗਏ।***
***ਮੇਰੇ ਘਰ ਤੋਂ ਤੇਰੇ ਘਰ ਦਾ ਪੈਂਡਾ ਬਹੁਤੀ ਦੂਰ ਨਹੀਂ,***
***ਪਰ ਰਾਹਾਂ ਦੇ ਉਚੇ ਪਰਬਤ ਤੈਨੂੰ ਮੈਨੂੰ ਮਾਰ ਗਏ।***
***ਥਲ ਵਰਗੀ ਵੀਰਾਨੀ, ਖੰਡਰ ਵਰਗੀ ਡੂੰਘੀ ਖਾਮੋਸ਼ੀ,***
***ਜੰਗਲ ਜਿਹੀ ਉਦਾਸੀ ਮੈਨੂੰ ਦੇ ਮੇਰੇ ਗਮਖਾਰ ਗਏ।***
***ਕਾਲੀ ਰਾਤ ਡਰਾਉਣੇ ਬੱਦਲ ਪਲ ਪਲ ਬਿਜਲੀ ਲਿਸ਼ਕ ਰਹੀ ਸੀ,***
***ਏਸ ਭਿਆਨਕ ਮੌਸਮ ਅੰਦਰ ਕਿਥੇ ਛੱਡ ਕੇ ਯਾਰ ਗਏ।***
***ਚਰਚਾ ਕਰੀਏ ਤਾਂ ਕੀ ਕਰੀਏ ਏਥੇ ਬਾਗ ਬਹਾਰਾਂ ਦਾ,***
***ਫੁੱਲਾਂ ਦੀ ਖੁਸ਼ਬੂ ਤੋਂ ਪਹਿਲਾਂ ਸੀਨੇ ਤੀਕਰ ਖਾਰ ਗਏ।***
***ਸਾਨੂੰ ਤਾਂ ਤੁਫਾਨਾਂ ਨੇ ਹੀ ਸਦਾ ਕਿਨਾਰੇ ਲਾਇਆ ਹੈ,***
***ਬੇੜੀ ਮੰਝ ਮੁਹਾਣੇ ਸਾਰੇ ਛੱਡ ਕੇ ਅੱਧ ਵਿਚਕਾਰ ਗਏ।***

ਅਤੇ ਇਸੇ ਤਰ੍ਹਾਂ ਦੇ ਭਾਵ ਦੀਆਂ ਦੋ ਕਵਿਤਾਵਾਂ ਹੋਰ 'ਰੂਹਾਨੀ ਸੰਦੇਸ਼' ਵਿਚੋਂ ਦਰਜ ਕੀਤੀਆਂ ਜਾਂਦੀਆਂ ਹਨ –

***ਨੀ ਸੁਣ ਇੰਗਲੈਂਡ ਦੀਏ ਧਰਤੀਏ ਸਾਡੀ ਦੇਹ ਅਮਾਨਤ ਮੋੜ।***
***ਨੀ ਅੱਜ ਭਾਰਤ ਸੁੰਞਾ ਹੋ ਗਿਆ ਸਾਡੇ ਘਰ ਵਿਚ ਪੈ ਗਈ ਥੋੜ।***
***ਨੀ ਓਹ ਸਾਂਝਾ ਰਹਿਬਰ ਜਗਤ ਦਾ ਦਸ ਕਿਥੇ ਈ ਦਿਤਾ ਤੋਰ।***
***ਓਹ ਸੁਹਲ ਫੁਲ ਗੁਲਾਬ ਤੋਂ ਉਸਨੂੰ ਰੋਂਦੇ ਕਲੀਆਂ ਤੇ ਭੌਰ।***
***ਸੂਰਜ ਡੁੱਬਿਆ ਦੁਪਹਿਰ ਨੂੰ ਹੁਣ ਕਦੇ ਨ ਹੋਣੀ ਭੋਰ।***
***ਗੁੱਡੀ ਚੜ੍ਹੀ ਅਕਾਸ਼ ਤੇ, ਸਾਡੀ ਟੁਟੀ ਅਰਸ਼ੋਂ ਡੋਰ।***
***ਛੁਪ ਗਿਆ ਚੰਦਰਮਾ ਧਰਤ ਦਾ ਵਿਛੜੇ ਰੋਣ ਚਕੋਰ।***
***ਆਪ ਹੋਈ ਬਲਵਾਨ ਤੂੰ ਸਾਨੂੰ ਦਿਤਾ ਕਰ ਕਮਜ਼ੋਰ।***

*ਨ ਓਹ ਫੁੱਲ ਨ ਦਿਸਦੇ ਚਮਨ ਸੋਹਣੇ,*
*ਮਾਲੀ ਬਾਗ ਦਾ ਛੱਡ ਅਲੋਪ ਹੋਇਆ।*
*ਨ ਓਹ ਬਹਾਰ ਨ ਕੋਹਨੂਰ ਦਿੱਸਣ,*
*ਦਿਲ ਸਾਰਿਆਂ ਨੂੰ ਡਾਹਢਾ ਸ਼ੋਕ ਹੋਇਆ।*
*ਨ ਓਹ ਪੀਰ ਤੇ ਵਡੇ ਫਕੀਰ ਦਿੱਸਣ,*
*ਨਾਲ ਤਾਰਿਆਂ ਚੰਦ ਕਹਾਉਣ ਵਾਲੇ।*
*ਨ ਓਹ ਸੰਗ ਨ ਰੰਗ ਗੁਲਜ਼ਾਰ ਦਿੱਸਣ,*
*ਨ ਓਹ ਅਤਰ ਨ ਅਤਰ ਬਗਸੌਣ ਵਾਲੇ।*
*ਡਾਹਢਾ ਅਫਸੋਸ ਹੋਇਆ ਸਾਡੇ ਪ੍ਰੇਮੀਆਂ ਨੂੰ,*
*ਲਾਲ ਦਿਲਾਂ ਦਾ ਦੂਰ ਗਵਾਉਣ ਵਾਲੇ।*
*ਆਬਹਿਯਾਤ ਸੀ ਅਸਾਂ ਦੇ ਹੱਥ ਲੱਗਾ,*
*ਅੰਮ੍ਰਿਤ ਵਿਚ ਹਾਂ ਮਿਟੀ ਮਿਲਾਉਣ ਵਾਲੇ।*

ਇਹ ਇਕ ਨਾ ਮੁਕਣ ਵਾਲੀ ਫਿਲਮ ਹੈ ਜੋ 400 ਕਿਲੋਮੀਟਰ ਦੇ ਸਫਰ ਸਮੇਂ ਬ੍ਰਿਹੋਂ ਕੁੱਠੀ ਹਿਰਦੇ ਸੇਜਾ ਉਪਰ ਰੂਪਮਾਨ ਹੋਈ। ਮੈਂ ਹੀ ਨਹੀਂ, ਉਨ੍ਹਾਂ ਦੇ ਅਨੇਕਾਂ ਪਿਆਰੇ ਅੱਜ ਭੀ ਬ੍ਰਿਹੋਂ ਦੀ ਗਹਿਰੀ ਪੀੜਾ ਨੂੰ ਸਹਿਨ ਕਰ ਰਹੇ ਹਨ। ਇਕ ਮਹਾਨ ਰੂਹ ਸੰਸਾਰ ਵਿਚ ਆਈ ਸੀ ਤੇ ਸੰਸਾਰ ਦੇ ਰੰਗ ਮੰਚ ਉਪਰ ਬਚਿਤ੍ਰ ਨਾਟ ਕਰਕੇ ਅਦ੍ਰਿਸ਼ ਸੰਸਾਰ ਵਿਚ ਚਲੀ ਗਈ। ਲੱਖ ਸੋਚਾਂ ਸੋਚੀਏ, ਉਹ ਦਿਨ ਕਦੇ ਭੀ ਮੁੜ ਕੇ ਨਹੀਂ ਆਉਣਾ। ਕਹਾਣੀਆਂ ਹੀ ਹਨ, ਉਨ੍ਹਾਂ ਦੀ ਯਾਦ ਵਿਚ ਜੀਵਨ ਦੇ ਦਿਨ ਲੰਘਾ ਰਹੇ ਹਾਂ। ਬਰਸੀ ਹਰ ਸਾਲ ਆਉਂਦੀ ਰਹੇਗੀ ਅਤੇ ਉਨ੍ਹਾਂ ਦੀ ਪਿਆਰੀ ਯਾਦ ਹਿਰਦੇ ਰੰਗ ਮੰਚ ਤੇ ਸਾਕਾਰ ਹੋ ਕੇ ਆਪਣੀ ਹੋਂਦ ਦਾ ਅਸਰ ਪ੍ਰਤੀਬਿੰਬਤ ਕਰਦੀ ਰਹੇਗੀ। ਆਪ ਉਨ੍ਹਾਂ 74 ਜਾਮਿਆਂ ਵਿਚੋਂ ਇਕ ਸਨ, ਜਿਸ ਬਾਰੇ ਭਵਿੱਖ ਦੇ ਬਚਨ ਗੁਰੂ ਨਾਨਕ ਪਾਤਸ਼ਾਹ ਜੀ ਨੇ ਅਜਿੱਤੇ ਰੰਧਾਵੇ ਨਾਲ ਕੀਤੇ ਸਨ।

**L L L L L L L**

---

(ਪੰਨਾ 18 ਦੀ ਬਾਕੀ)

ਹੋ ਗਈਆਂ। ਸਰਦਾਰ ਨਿਰਮਲ ਸਿੰਘ ਜੀ ਸੰਤਾਂ ਭਗਤਾਂ ਤੇ ਫਕੀਰਾਂ ਦੇ ਬੜੇ ਸ਼ਰਧਾਵਾਨ ਸਨ, ਬੜੇ ਨਿਮਰੀਭੂਤ ਹੋ ਕਹਿਣ ਲੱਗੇ ਕਿ ਅਸੀਂ ਇਸ ਕਰਕੇ ਉਥੇ ਸਸਕਾਰ ਨਹੀਂ ਹੋਣ ਦਿਤਾ ਕਿ ਗੁਰਮਤਿ ਅਸੂਲ ਤੋਂ ਹੀਣੀਆਂ, ਅਨਿ-ਨਿਸਚੇ ਵਾਲੀਆਂ ਮਾਈਆਂ ਨੇ ਉਥੇ ਹੀ ਉਨ੍ਹਾਂ ਦੀ ਮੜ੍ਹੀ ਬਣਾ ਲੈਣੀ ਸੀ ਤੇ ਪੂਜਣ ਲਗ ਜਾਣਾ ਸੀ। ਅਸੀਂ ਇਹ ਸੁਣ ਕੇ ਦਿਲ ਹੀ ਦਿਲ ਵਿਚ ਬੜੇ ਪ੍ਰਸੰਨ ਹੋ ਗਏ ਅਤੇ ਉਨ੍ਹਾਂ ਨੂੰ ਹੱਲਾ-ਸ਼ੇਰੀ ਦਿਤੀ ਕਿ ਆਪ ਤਾਂ ਸੰਤ ਜੀ ਦੀ ਨਿਜ ਪ੍ਰਤੱਗਿਆ ਪਾਲਣ ਵਿਚ ਸਹਾਈ ਹੋਏ ਹੋ, ਗੁਰੂ ਜੀ ਦੀਆਂ ਆਪ ਤੇ ਖੁਸ਼ੀਆਂ ਹੋਣ, ਪਰ ਸੰਗਤਾਂ ਦੀਆਂ ਕ੍ਰੋਪੀਆਂ ਟਲਣੀਆਂ ਨਹੀਂ। ਥੋੜ੍ਹੇ ਦਿਨਾਂ ਪਿਛੋਂ ਹੀ ਸਰਦਾਰ ਨਿਰਮਲ ਸਿੰਘ ਜੀ ਮੈਨੇਜਰੀ ਤੋਂ ਹਟਾਏ ਗਏ। ਫੇਰ ਉਨ੍ਹਾਂ ਦੇ ਪੈਰ ਕਿਤੇ ਜੰਮੇ ਹੀ ਨਹੀਂ, ਕਿਤੇ ਵੀ ਚੰਗੀ ਗੱਬਰ ਤਨਖਾਹ ਵਾਲੀ ਮੁਲਾਜ਼ਮਤ ਨਹੀਂ ਲੱਭੀ। ਜਿਥੇ ਭੀ ਉਹ ਗਏ ਅਤੇ ਰਹੇ, ਪੂਰਨ ਇੱਜ਼ਤ ਆਬਰੂ ਨਾਲ ਹੀ ਰਹੇ। ਇਹ ਸਭ ਸਤਿਗੁਰੂ ਦੀਆਂ ਮੇਹਰਾਂ ਅਤੇ ਅਸੀਸਾਂ ਦਾ ਸਦਕਾ ਸੀ। ਸੰਗਤ ਦੀ ਕ੍ਰੋਪ-ਦ੍ਰਿਸ਼ਟੀ ਨੂੰ ਸਹਿੰਦੇ ਹੋਏ ਗੁਰੂ ਘਰ ਦੀ ਸ਼ਰਧਾ-ਭਾਵਨੀ ਵਿਚ ਕਾਇਮ ਦਾਇਮ ਰਹਿਣਾ ਭੀ ਸਤਿਗੁਰੂ ਦੀ ਨਦਰ ਬਖਸ਼ਿਸ਼ ਦਾ ਸਿਲਾ ਹੈ।

**L L L L L L L**

(ਪੰਨਾ 3 ਦੀ ਬਾਕੀ)

ਤਰ੍ਹਾਂ ਹਰ ਇਕ ਲੇਖ ਪਿਆਰ ਦੀ ਲੜੀ ਵਿਚ ਪਰੋਤਾ ਹੋਇਆ, ਪਿਆਰ ਦਾ ਸੰਦੇਸ਼ਾ ਦਿੰਦਾ ਹੋਇਆ, ਆਪ ਜੀ ਨੂੰ ਦਸਵੇਂ ਸਮਾਗਮ ਵਿਚ ਦਰਸ਼ਨ ਦੇਣ ਲਈ ਸੱਦਾ ਪੱਤਰ ਵੀ ਭੇਜ ਰਿਹਾ ਹੈ। ਸਨੇਹੀਆਂ ਦੇ ਪੰਨੇ ਸਿਰਲੇਖ ਹੇਠ ਮਹਾਂਪੁਰਸ਼ਾਂ ਵਲੋਂ ਕਾਫੀ ਸਮੇਂ ਤੋਂ ਆਪ ਜੀ ਦੇ ਨਾਲ ਮੇਲ ਨਾ ਹੋਣ ਕਰਕੇ, ਆਪਣੀ ਪਿਆਰੀ ਸੰਗਤ ਤੋਂ ਦੂਰ ਰਹਿਣ ਕਰਕੇ, ਸਾਂਝ ਨਾ ਪਾ ਸਕੇ। ਇਨ੍ਹਾਂ ਦੇ ਲੇਖ ਵਿਚ ਪੜ੍ਹੋ ਪਿਆਰਾ ਪਿਆਰਾ ਪਿਆਰ ਦਾ ਸੰਦੇਸ਼ ਜਿਸਨੂੰ ਪੜ੍ਹ ਕੇ ਇਉਂ ਲਗਦਾ ਹੈ ਮਹਾਂਪੁਰਸ਼ ਸਾਡੇ ਨਾਲ ਹੀ ਬੈਠੇ ਹਨ ਤੇ ਆਪਣੇ ਦਿਲ ਦੀਆਂ ਗੱਲਾਂ ਸਾਡੇ ਨਾਲ ਕਰ ਰਹੇ ਹਨ। ਬਾਬਾ ਜੀ ਪਿਆਰ ਦੀ ਜਿਉਂਦੀ ਜਾਗਦੀ ਮੂਰਤ ਹਨ। ਜਦੋਂ ਆਪ ਜੀ ਆਪਰੇਸ਼ਨ ਕਰਾਉਣ ਗਏ ਤਾਂ ਉਸ ਵੇਲੇ ਬੀਜੀ ਦੇ ਇਹ ਬੋਲ, 'ਮੇਰਾ ਤਾਂ ਕੁਝ ਨਹੀਂ, ਪਰ ਆਪਣੀ ਪਿਆਰੀ ਸੰਗਤ ਨੂੰ ਵਿਛੋੜਾ ਨਾ ਦੇ ਜਾਣਾ। ਇਹ ਸੰਗਤ ਤੁਹਾਡੇ ਪਿਆਰ ਵਿਚ ਲਾਡ ਲਡਾਉਂਦੀ ਰਹੀ ਹੈ; ਜਿਸ ਤਰ੍ਹਾਂ ਜਾ ਰਹੇ ਹੋ, ਇਸੇ ਤਰ੍ਹਾਂ ਖੁਸ਼ੀ-ਖੁਸ਼ੀ ਪਰਤ ਆਉਣਾ।" ਇਨ੍ਹਾਂ ਨੂੰ ਪੜ੍ਹ ਕੇ ਪਿਆਰ ਦੇ ਹੰਝੂ ਰੋਕਣ ਤੇ ਵੀ ਨਹੀਂ ਰੁਕਦੇ। ਇਹ ਸਨੇਹੀਆਂ ਦਾ ਪੰਨਾ ਲਿਖ ਕੇ ਹਰ ਇਕ ਪ੍ਰੇਮੀ ਨਾਲ ਮਹਾਰਾਜ ਜੀ ਦੀ ਸਾਂਝ ਪੈ ਜਾਂਦੀ ਹੈ।

ਸਮਾਂ ਬਹੁਤ ਘੱਟ ਹੈ। ਮਨ ਤਾਂ ਬੜਾ ਕਰਦਾ ਹੈ ਕਿ ਆਪ ਜੀ ਨੂੰ ਇਕ ਇਕ ਲੇਖ ਦੀ ਪਿਆਰ ਪਰੋਤੀ ਕਹਾਣੀ ਦਸਦਾ ਚਲਾ ਜਾਵਾਂ। ਪਰ ਆਪ ਜਿਹੇ ਸੂਝ ਬੂਝ ਵਾਲੇ ਪ੍ਰੇਮੀ ਪਾਠਕਾਂ ਨੂੰ ਤਾਂ ਲੇਖ ਦੇ ਨਾਲ ਗਿਆਤ ਕਰਾਉਣ ਦੀ ਲੋੜ ਨਹੀਂ ਹੈ। ਆਪਣੇ ਪਿਆਰੇ ਦੇ ਪਿਆਰੇ ਸੰਦੇਸ਼ ਨੂੰ ਜਨ ਜਨ ਤਕ ਪਹੁੰਚਾਉਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਇਹ ਮੈਗਜ਼ੀਨ ਵੀ ਆਪ ਜੀ ਦੇ ਪਿਆਰ ਦਾ ਭੁੱਖਾ ਹੈ। ਜਿਸ ਤਰ੍ਹਾਂ ਆਪ ਜੀ ਇਸ ਨੂੰ ਬਹੁਤ ਪਿਆਰ ਕਰਦੇ ਹੋ, ਇਹ ਵੀ ਆਪ ਜੀ ਨੂੰ ਬਹੁਤ ਪਿਆਰ ਕਰਦਾ ਹੈ। ਮਹਾਂਪੁਰਸ਼ਾਂ ਦੇ ਸਹਿਜ ਬਚਨ ਸਤਿ ਹੁੰਦੇ ਹਨ। ਆਪ ਜੀ ਦੇ ਨਾਲ ਬਹੁਤ ਲੰਬੀ ਸਾਂਝ ਜੋੜਨਾ ਚਾਹੁੰਦੇ ਹਨ। ਇਹ ਪਿਆਰ ਦੀ ਤੰਦ ਪੈਸਿਆਂ ਨਾਲ ਨਹੀਂ ਜੁੜਿਆ ਕਰਦੀ। ਮਾਇਆ ਦੀ ਗੰਢ ਤਾਂ ਟੁੱਟ ਜਾਂਦੀ ਹੈ - ਇਕ ਝਟਕੇ ਨਾਲ, ਪਰ ਆਤਮ ਮਾਰਗ ਦੀ ਗੰਢ ਪੱਕੀ ਹੁੰਦੀ ਹੈ ਕਿਉਂਕਿ ਇਹ ਗੰਢ ਤਾਂ ਸੱਚੀ ਗੰਢ ਹੁੰਦੀ ਹੈ। ਆਓ ਇਹ ਸੁਨਹਿਰੀ ਮੌਕਾ ਆਪਣੇ ਹੱਥੋਂ ਨਾ ਜਾਣ ਦੇਈਏ ਅਤੇ ਇਸ ਗੰਢ ਨੂੰ ਹੋਰ ਪੱਕਾ ਕਰੀਏ।

ਅੰਤ ਵਿਚ ਦਾਸ ਆਪ ਜੀ ਨੂੰ ਸੰਸਥਾ ਵਲੋਂ, ਮਹਾਂਪੁਰਸ਼ਾਂ ਅਤੇ ਬੀਜੀ ਦਾ ਅਸ਼ੀਰਵਾਦ ਲੈ ਕੇ ਬੇਨਤੀ ਕਰਦਾ ਹੈ ਕਿ ਦਸਵਾਂ ਸਮਾਗਮ ਆਪ ਜੀ ਦੇ ਦਰਸ਼ਨਾਂ ਦੀ ਲੋਚਾ ਰਖਦਾ ਹੈ। ਸਮੇਂ ਦੀ ਥੁੜ ਨੂੰ ਮੁਖ ਰਖਦਿਆਂ ਹੋਇਆਂ ਹੁਣ ਤੋਂ ਹੀ ਆਪ ਜੀ ਨੂੰ ਸਮਾਗਮ ਤੇ ਆਉਣ ਲਈ ਸੱਦਾ ਭੇਜ ਰਿਹਾ ਹਾਂ। ਸਮਾਗਮ ਵਿਚ ਆਉਣ ਲਈ ਆਪ ਜੀ ਨੂੰ 'ਜੀ ਆਇਆਂ' (Welcome to 10th Annual Spiritual Conference.)

**L L L L L L L**

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ ਸਵਾਮੀ ਰਾਮ ਜੀ***

***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਜੁਲਾਈ ਅੰਕ, ਪੰਨਾ - 58)*

12, 13. ਇਸ ਪ੍ਰਕਾਰ ਭਗਵਾਨ ਦੇ ਬਚਨਾਂ ਨੂੰ ਸੁਣ ਕੇ ਅਰਜਨ ਬੋਲਿਆ, ਹੇ ਭਗਵਾਨ! ਆਪ ਪਰਮ ਬ੍ਰਹਮ ਅਤੇ ਪਰਮ ਧਰਮ ਅਤੇ ਪਰਮ ਪਵਿੱਤਰ ਹੋਂ, ਕਿਉਂਕਿ ਆਪ ਨੂੰ ਸਭ ਰਿਸ਼ੀਜਨ ਸਨਾਤਨ ਦਿਬਯ ਪੁਰਸ਼ ਅਤੇ ਦੇਵਾਂ ਦਾ ਭੀ ਆਦਿ ਦੇਵ, ਅਜਨਮਾ ਅਤੇ ਸਰਬਵਿਆਪੀ ਕਹਿੰਦੇ ਹਨ, ਵੈਸੇ ਹੀ ਦੇਵ ਰਿਸ਼ੀ ਨਾਰਦ ਤਥਾ ਆਸਿਤ ਅਤੇ ਦੇਵ ਰਿਸ਼ੀ ਮਹਾਂਰਿਸ਼ੀ ਵਿਆਸ ਅਤੇ ਸ੍ਵੈ ਆਪ ਭੀ ਮੇਰੇ ਪ੍ਰਤੀ ਕਹਿੰਦੇ ਹੋਂ।

14. ਹੇ ਕੇਸ਼ਵ! ਜੋ ਆਪ ਕਹਿ ਰਹੇ ਹੋ, ਉਹ ਮੈਂ ਸਤਿ ਕਰਕੇ ਮੰਨਦਾ ਹਾਂ, ਹੇ ਭਗਵਾਨ! ਆਪ ਦੇ ਲੀਲ੍ਹਾਮਈ ਸਰੂਪ ਨੂੰ ਨਾ ਦੇਵਤੇ ਜਾਣਦੇ ਹਨ, ਨਾ ਦਾਨਵ।

15. ਹੇ ਪਰਸ਼ੋਤਮ! ਹੇ ਸਰਬ ਭੂਤਾਂ ਦੇ ਪੈਦਾ ਕਰਨ ਵਾਲੇ! ਹੇ ਦੇਵਾਂ ਦੇ ਦੇਵ! ਹੇ ਜਗਤ ਦੇ ਸਵਾਮੀ! ਹੇ ਪ੍ਰਸ਼ੋਤਮ! ਆਪਣੇ ਆਪ ਨੂੰ ਆਪਣੇ ਆਪ ਤੋਂ ਹੀ ਜਾਣਦੇ ਹੋ।

16. ਤੁਸੀਂ ਆਪ ਹੀ ਆਪਣੀਆਂ ਦਿਬਯ ਵਿਭੂਤੀਆਂ ਨੂੰ ਪੂਰੀ ਤਰ੍ਹਾਂ ਸੁਣਾਉਣ ਯੋਗ ਹੋ ਜਿਨ੍ਹਾਂ ਵਿਭੂਤੀਆਂ ਦੁਆਰਾ ਆਪ ਸਭ ਲੋਕਾਂ ਨੂੰ ਵਿਆਪਤ ਕਰਕੇ ਸਥਿਤ ਹੋ।

17. ਹੇ ਯੋਗੀਸ਼ਵਰ! ਮੈਂ ਆਪ ਦਾ ਚਿੰਤਨ ਸਦਾ ਹੀ ਕਰਦਾ ਹੋਇਆ ਆਪ ਨੂੰ ਕਿਸ ਤਰ੍ਹਾਂ ਜਾਣਾ? ਹੇ ਭਗਵਾਨ! ਆਪ ਕਿਨ੍ਹਾਂ-ਕਿਨ੍ਹਾਂ ਭਾਵਾਂ ਵਿਚ ਮੇਰੇ ਦੁਆਰਾ ਚਿੰਤਨ ਕਰਨ ਯੋਗ ਹੋਂ?

18. ਅਤੇ ਹੇ ਜਨਾਰਦਨ! ਅਪਨੀ ਯੋਗ ਸ਼ਕਤੀ ਨੂੰ ਅਤੇ ਪਰਮੇਸ਼੍ਵਰ ਰੂਪ ਵਿਭੂਤੀ ਨੂੰ ਫਿਰ ਭੀ ਵਿਸਥਾਰਪੂਰਵਕ ਕਹੋ ਕਿਉਂਕਿ ਆਪ ਦੇ ਅੰਮ੍ਰਿਤਮਈ ਬਚਨਾਂ ਨੂੰ ਸੁਣਦੇ ਹੋਏ ਮੇਰੀ ਤ੍ਰਿਪਤੀ ਨਹੀਂ ਹੁੰਦੀ ਅਰਥਾਤ ਸੁਣਨ ਦੀ ਉਤਕੰਠਾ ਬਣੀ ਹੀ ਰਹਿੰਦੀ ਹੈ।

ਗਿਆਨ ਪ੍ਰਾਪਤ ਕਰਕੇ ਅਰਜਨ ਨੂੰ ਸੋਝੀ ਆਉਂਦੀ ਹੈ ਕਿ ਪ੍ਰਮਾਤਮਾ ਸਰਬ ਵਿਆਪਕ ਹੈ। ਇਨ੍ਹਾਂ ਸ਼ਲੋਕਾਂ ਵਿਚ ਅਰਜਨ ਸ੍ਰੀ ਕ੍ਰਿਸ਼ਨ ਦੀ ਸਿਖਿਆ ਦੇ ਗੁਣ ਗਾਉਂਦਾ ਹੈ ਤੇ ਉਤਸੁਕਤਾ ਦਿਖਾਉਂਦਾ ਹੈ ਕਿ ਉਹ ਪ੍ਰਮਾਤਮਾ ਦੀ ਸ਼ਾਨ, ਮਹਿਮਾ ਹੋਰ ਵਧੇਰੀ ਜਾਨਣਾ ਚਾਹੁੰਦਾ ਹੈ। ਉਤਮ ਬ੍ਰਹਮ, ਪਵਿੱਤਰ ਬ੍ਰਹਮ ਉਨ੍ਹਾਂ ਦਾ ਸਥਾਨ, ਇਹ ਹੀ ਹਰ ਜਗਿਆਸੂ ਦਾ ਅੰਤਮ ਪੜਾਅ ਹੈ, ਸਾਧੂਆਂ ਨੇ ਇਹ ਚਾਨਣ ਮਾਰਗ ਤਹਿ ਕਰ ਲਿਆ ਹੁੰਦਾ ਹੈ, ਸ਼ੁਧ ਗਿਆਨ ਪ੍ਰਾਪਤ ਕਰ ਲਿਆ ਹੁੰਦਾ ਹੈ। ਪ੍ਰਮਾਤਮਾ ਨੂੰ ਅਨੰਤ ਦੱਸਿਆ ਹੈ, ਉਨ੍ਹਾਂ ਨੇ ਅਕਾਲ ਮੂਰਤ ਦੱਸਿਆ ਹੈ, ਅਜੂਨੀ ਸੈਭੰ ਦੱਸਿਆ ਹੈ ਤੇ ਸਰਬ ਵਿਆਪਕ ਦੱਸਿਆ ਹੈ। ਉਹ ਪੁਰਸ਼ ਹੈ ਜਿਹੜਾ ਜੀਵ ਦੇ ਰੋਮ ਰੋਮ ਵਿਚ ਵਸਿਆ ਹੋਇਆ ਹੈ ਤੇ ਵਿਸ਼ਵ ਦੇ ਕਣ-ਕਣ ਵਿਚ ਵਸਿਆ ਹੋਇਆ ਹੈ। ਨਾਰਦ, ਅਸਤਿ, ਦੇਵਾਲਾ, ਵਿਆਸ ਜਿਹੇ ਦੇਵਤੇ ਤੇ ਹੋਰ ਕਈ ਜਿਨ੍ਹਾਂ ਨੇ ਆਤਮ ਸਿੱਧੀ ਪ੍ਰਾਪਤ ਕੀਤੀ ਹੈ ਸਭ ਪ੍ਰਮਾਤਮਾ ਨੂੰ ਇਕੋ ਤਰ੍ਹਾਂ ਦਸਦੇ ਹਨ, ਉਨ੍ਹਾਂ ਦਾ ਵਰਨਣ ਕਿਤੇ ਵੀ ਵੱਖੋ ਵੱਖ ਨਹੀਂ ਹੈ।

ਚੌਦਵੇਂ ਸ਼ਲੋਕ ਵਿਚ ਦੱਸਿਆ ਹੈ, ਨਾ ਤਾਂ ਦੇਵਤੇ, ਨਾ ਹੀ ਅਸੁਰ, ਕਿਸੇ ਨੂੰ ਵੀ ਪ੍ਰਮਾਤਮਾ ਦਾ ਗਿਆਨ ਨਹੀਂ ਹੈ। ਦੇਵਤੇ ਤੇ ਅਸੁਰ ਉਨ੍ਹਾਂ ਸ਼ਿਸ਼ਾਂ ਲਈ ਵਰਤੇ ਗਏ ਹਨ ਜਿਨ੍ਹਾਂ ਵਿਚ ਗੁਣ ਹਨ ਤੇ ਅਵਗੁਣ ਹਨ। ਪੁਰਾਤਨ ਸਮਿਆਂ ਵਿਚ ਚੰਗੇ ਆਚਾਰ ਵਾਲੇ ਤੇ ਮਾੜੇ ਆਚਾਰ ਵਾਲੇ ਇਕੱਠੇ ਹੀ ਪੜ੍ਹਿਆ ਕਰਦੇ ਸਨ, ਗੁਰੂ ਕੁਲ ਵਰਗੀਆਂ ਥਾਵਾਂ ਤੇ ਜਾਂ ਹੋਰ ਆਸ਼ਰਮਾਂ ਵਿਚ ਜਾਂ ਹੋਰ ਜਿਥੇ ਅਧਿਆਤਮਕ ਗਿਆਨ ਪ੍ਰਾਪਤ ਹੋ ਸਕਦਾ ਸੀ, ਏਥੇ ਸ਼ਿਸ਼ ਗੁਰੂ ਦੇ ਚਰਨਾਂ ਵਿਚ ਬੈਠ ਕੇ ਅਧਿਆਤਮਕ ਗਿਆਨ ਤੇ ਹੋਰ ਇਲਾਹੀ ਗਿਆਨ ਪ੍ਰਾਪਤ ਕਰਦੇ ਸਨ। ਇਹ ਕਿਹਾ ਜਾਂਦਾ ਹੈ ਕਿ ਇੰਦਰ ਦੇਵਤਾ ਤੇ ਵਿਰੋਚਨ ਅਸੁਰਾਂ ਦਾ ਰਾਜਾ ਪਰਜਾ ਪਤੀ ਗੁਰੂ ਕੁਲ ਵਿਚ ਇਕੱਠੇ ਰਹੇ ਅਤੇ ਆਤਮ ਚਿੰਤਨ, ਆਤਮ ਸਿੱਧੀ ਕਰਦੇ ਰਹੇ ਹਨ। ਪਰ ਦੋਨਾਂ ਵਿਚੋਂ ਕੋਈ ਵੀ ਇਸ ਡੂੰਘੀ ਵਿਦਿਆ ਤਕ ਨਹੀਂ ਪਹੁੰਚ ਸਕਿਆ। ਦੇਵਤਾ ਤਾਂ ਇਹ ਚਾਹੁੰਦਾ ਹੈ ਕਿ ਮਨੁੱਖ ਆਤਮ ਸਿੱਧੀ ਪ੍ਰਾਪਤ ਕਰੇ, ਅਸੁਰ ਚਾਹੁੰਦਾ ਸੀ ਕਿ ਉਹ ਹਰ ਤਰ੍ਹਾਂ ਦੇ ਭੋਗ ਭੋਗੇ। ਇੰਦਰ ਦੇਵਤਾ ਕਿਉਂਕਿ ਦੇਵਤਿਆਂ ਵਿਚੋਂ ਸੀ ਇਹ ਇਕ ਸੌ ਸਾਲ ਗੁਰੂ ਕੁਲ ਵਿਚ ਰਹੇ ਤੇ ਆਪਣਾ ਮੰਤਵ ਪੂਰਾ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਆਤਮ ਸਿੱਧੀ ਪ੍ਰਾਪਤ ਕਰਨ ਵਿਚ ਲੱਗੇ ਰਹੇ ਪਰ ਵਿਰੋਚਨ ਅਸੁਰਾਂ ਦਾ ਰਾਜਾ ਪੜ੍ਹਾਈ ਛੱਡ ਕੇ ਮੁੜ ਭੋਗ ਬਿਲਾਸਾਂ ਵਿਚ ਪੈ ਗਿਆ।

ਸਭ ਤੋਂ ਉਤਮ ਉਚਾ ਅਨੰਤ ਹੀ ਪ੍ਰਮਾਤਮਾ ਹੁੰਦਾ ਹੈ। ਉਹ ਵਿਸ਼ਵ ਦਾ ਮਾਲਕ ਹੈ, ਕੇਵਲ ਉਹ ਹੀ ਆਪਣੇ ਆਪ ਨੂੰ ਜਾਣਦਾ ਹੈ ਭਾਵੇਂ ਉਹ ਸਰਬ ਵਿਆਪਕ ਹੈ, ਸਰਬ ਸ਼ਕਤੀਮਾਨ ਹੈ, ਉਸ ਦਾ ਪ੍ਰਕਾਸ਼ ਵੱਖ-ਵੱਖ ਥਾਵਾਂ ਤੇ ਵਖਰਾ ਹੈ। ਆਮ ਮਨੁੱਖ ਨਹੀਂ ਜਾਣਦਾ ਕਿ ਪ੍ਰਮਾਤਮਾ ਸਭ ਥਾਂ ਹੈ, ਉਹ ਹਰ ਚੀਜ਼, ਹਰ ਥਾਂ ਤੇ ਹਾਜ਼ਰ ਹੈ, ਇਕ ਛੋਟੇ ਤੋਂ ਛੋਟੇ ਕਣ ਵਿਚ ਵੀ। ਅਰਜਨ ਭਾਵੇਂ ਇਸ ਗੱਲ ਨੂੰ ਜਾਣਦਾ ਹੈ ਕਿ ਪ੍ਰਮਾਤਮਾ ਸਰਬਵਿਆਪਕ ਹੈ ਪਰ ਉਸ ਦੇ ਪ੍ਰਕਾਸ਼ ਦੇ ਰਹੱਸ ਨੂੰ ਜਾਨਣਾ ਚਾਹੁੰਦਾ ਹੈ।

ਅਰਜਨ ਜਿਹੇ ਜਗਿਆਸੂ ਜਿਹੜੇ ਅਨੰਤ ਤੇ ਸਮਾਧੀ ਲਗਾਉਂਦੇ ਹਨ, ਉਹ ਨਿਰੰਕਾਰ ਜਿਹੜਾ ਸਭ ਥਾਂ ਵਿਚਰ ਰਿਹਾ ਹੈ ਉਸ ਨੂੰ, ਉਸ ਵਿਚਾਰ ਨੂੰ ਬਹੁਤ ਵਾਰੀ ਨਹੀਂ ਸਮਝ

(ਬਾਕੀ ਪੰਨਾ 51 ਤੇ)

# ਦਸਵਾਂ ਸਮਾਗਮ

ਪੁਰਾਣੇ ਸਮਿਆਂ ਵਿਚ ਰਾਜੇ ਮਹਾਰਾਜੇ ਆਪਣੀ ਪਰਜਾ ਨੂੰ ਪੁੱਤਰਾਂ ਵਾਂਗੂੰ ਪਾਲਿਆ ਕਰਦੇ ਸਨ ਅਤੇ ਸਮੇਂ-ਸਮੇਂ ਸਿਰ ਕਈ ਤਰ੍ਹਾਂ ਦੇ ਯੱਗ ਕਰਵਾਉਂਦੇ ਰਹਿੰਦੇ ਸਨ ਜਿਨ੍ਹਾਂ ਵਿਚ ਸਾਧੂਆਂ, ਸੰਤਾਂ, ਤਪੀਆਂ ਨੂੰ, ਖਾਸ ਸੱਦਾ ਪੱਤਰ ਭੇਜਿਆ ਜਾਂਦਾ ਸੀ ਜਿਹੜੇ ਆਪਣੇ ਗੁਣਾਂ ਦੀਆਂ ਯੱਗਾਂ ਵਿਚ ਆਹੂਤੀਆਂ ਪਾਇਆ ਕਰਦੇ ਸਨ। ਆਪਣੇ ਪ੍ਰਵਚਨਾਂ ਰਾਹੀਂ ਦੁਨੀਆਂ ਨੂੰ ਠੀਕ ਰਸਤਾ ਵਿਖਾਉਂਦੇ ਰਹਿੰਦੇ ਸਨ। ਸਮਾਂ ਬਦਲਿਆ, ਹੁਣ ਕਲਜੁਗ ਆ ਗਿਆ। ਰਾਜਿਆਂ ਦੀ ਕਰਨੀ ਬਦਲ ਗਈ। ਉਹ ਪਰਜਾ ਦੇ ਪਾਲਕ ਨਹੀਂ ਰਹਿ ਗਏ ਸਗੋਂ ਪਰਜਾ ਵਲ ਬਹੁਤ ਘੱਟ ਧਿਆਨ ਦਿੰਦੇ ਹਨ। ਸਾਧੂਆਂ, ਸੰਤਾਂ, ਪੀਰਾਂ ਫਕੀਰਾਂ ਦਾ ਮਾਣ ਵੀ ਘਟ ਗਿਆ। ਸਾਰੇ ਕੰਮ ਸਤਿਜੁਗ ਦੇ ਉਲਟ ਹੋਣ ਲਗ ਪਏ। ਸਤਿਜੁਗ ਵਿਚ ਸੱਚ ਪ੍ਰਧਾਨ ਸੀ ਅਤੇ ਕਲਜੁਗ ਵਿਚ ਕੂੜ ਪ੍ਰਧਾਨ ਬਣ ਗਿਆ ਹੈ। ਫਿਰ ਵੀ ਕਲਜੁਗ ਦੀ ਇਕ ਬਹੁਤ ਵਡਿਆਈ ਵੀ ਹੈ ਕਿ 'ਨਾਮ' ਨੂੰ ਅਪਾਰ ਮੰਨ ਕੇ ਇਸ ਭਵਸਾਗਰ ਤੋਂ ਬੜੀ ਛੇਤੀਂ ਹੀ ਪਾਰ ਉਤਾਰਾ ਹੋ ਸਕਦਾ ਹੈ। ਸਾਧੂ ਤਾਂ ਸਦਾ ਦਿਆਲੂ ਹੁੰਦੇ ਹਨ। ਉਨ੍ਹਾਂ ਦੀ ਕਰਨੀ ਤਾਂ ਚੰਦਨ ਵਰਗੀ ਹੁੰਦੀ ਹੈ ਜਿਹੜੀ ਹਰ ਵੇਲੇ ਸੁਗੰਧ ਦਿੰਦੀ ਰਹਿੰਦੀ ਹੈ। ਸੋ ਅੱਜ ਇਨ੍ਹਾਂ ਬਦਲਦੇ ਹਾਲਾਤਾਂ ਵਿਚ ਜਿਹੜਾ ਕੰਮ ਰਾਜਿਆਂ ਨੇ ਕਰਨਾ ਸੀ ਉਹੀ ਅੱਜਕਲ੍ਹ ਸਾਧੂਆਂ, ਸੰਤਾਂ, ਮਹਾਤਮਾਵਾਂ ਨੂੰ ਕਰਨਾ ਪੈ ਰਿਹਾ ਹੈ। ਦੁਨੀਆਂ ਵਿਚ ਵੱਖ-ਵੱਖ ਮਤ ਮੰਤਾਂਤਰ ਚਲ ਪਏ, ਹਰ ਦਿਨ ਕੋਈ ਨਾ ਕੋਈ ਧਾਰਮਿਕ ਸਮਾਗਮ ਹੁੰਦਾ ਹੀ ਰਹਿੰਦਾ ਹੈ। ਇਨ੍ਹਾਂ ਸਾਰਿਆਂ ਰੂਹਾਨੀ ਸਮਾਗਮਾਂ ਦਾ ਆਪਣਾ-ਆਪਣਾ ਇਕ ਮਤ ਹੁੰਦਾ ਹੈ। ਜਿਥੇ ਤਕ ਮਜ਼ਹਬੀ ਮਹਾਂਪੁਰਖਾਂ ਦੇ ਪ੍ਰਵਚਨਾਂ ਦਾ ਸਬੰਧ ਹੈ, ਸਾਰਿਆਂ ਨੇ ਇਕੋ ਜਿਹਾ ਉਪਦੇਸ਼ ਸੁਣਾਉਣਾ ਹੁੰਦਾ ਹੈ ਜਿਵੇਂ ਸੱਚ ਬੋਲਣਾ, ਸਾਰਿਆਂ ਨੂੰ ਪਿਆਰ ਕਰੋ, ਪ੍ਰਮਾਤਮਾ ਹਰ ਥਾਂ ਹੈ, ਪ੍ਰਮਾਤਮਾ ਪਿਆਰ ਹੈ ਆਦਿਕ ਅਜਿਹੀਆਂ ਖਬਰਾਂ ਅਖਬਾਰਾਂ ਵਿਚ ਸਮਾਗਮ ਦੇ ਅਖੀਰਲੇ ਦਿਨ ਵਧ ਜਾਂਦੀਆਂ ਨੇ ਅਤੇ ਸਮਾਗਮ ਦਾ ਅੰਤ ਹੋ ਜਾਂਦਾ ਹੈ। ਇਹ ਸਾਲ ਛੇ ਮਹੀਨੇ ਪਿਛੋਂ ਕਿਸੇ ਹੋਰ ਥਾਂ ਤੇ ਅਜਿਹਾ ਸਮਾਗਮ ਮਨਾ ਲਿਆ ਜਾਂਦਾ ਹੈ। ਇੰਨਾਂ ਤਾਂ ਕਿਹਾ ਜਾ ਸਕਦਾ ਹੈ ਕਿ ਕਲਜੁਗ ਵਿਚ ਥੋੜ੍ਹੀ ਦੇਰ ਲਈ ਸਤਿਜੁਗ ਇਨ੍ਹਾਂ ਸਮਾਗਮਾਂ ਵਿਚ ਵੇਖਿਆ ਜਾ ਸਕਦਾ ਹੈ। ਜਿਥੇ ਤਕ ਸ਼ਾਮਿਆਨਾ ਲੱਗਿਆ ਹੁੰਦਾ ਹੈ ਉਨੇ ਘੇਰੇ ਵਿਚ ਸਤਿਜੁਗ ਦਾ ਅਸਰ ਹੁੰਦਾ ਹੈ। ਕਦੇ-ਕਦੇ ਤ੍ਰੇਤਾ ਅਤੇ ਦੁਆਪਰ ਯੁਗ ਦਾ ਨਜ਼ਾਰਾ ਵੀ ਵੇਖਣ ਨੂੰ ਮਿਲ ਜਾਂਦਾ ਹੈ।

ਪਰ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਵਲੋਂ ਹੋਣ ਵਾਲੇ ਰੂਹਾਨੀ ਸਮਾਗਮ ਨੂੰ ਵੇਖਣ ਅਤੇ ਸੁਣਨ ਦੀ ਚਾਹ, ਅੱਜ ਦੁਨੀਆਂ ਦੇ ਕੋਨੇ-ਕੋਨੇ ਵਿਚ ਬੈਠੇ ਆਤਮ ਜਗਿਆਸੂਆਂ ਦੀ ਵਧਦੀ ਜਾ ਰਹੀ ਹੈ। ਇਸ ਦਾ ਕਾਰਨ World level (ਵਿਸ਼ਵ ਪੱਧਰ) ਤੇ ਹੋ ਚੁੱਕੇ ਪਿਛਲੇ ਨੌਂ ਸਮਾਗਮਾਂ ਦੀ ਛਾਪ, ਪ੍ਰੇਮੀਆਂ ਦੇ ਦਿਲਾਂ ਤੇ ਆਪਣਾ ਡੂੰਘਾ ਅਸਰ ਪਾ ਚੁੱਕੀ ਹੈ। ਇਕ ਵਾਰੀ ਵੀ ਜਿਹੜਾ ਵੀ ਰਤਵਾੜਾ ਸਾਹਿਬ ਸਮਾਗਮ ਵਿਚ ਆਇਆ, ਉਹ ਆਤਮ ਮਾਰਗ ਦੀ ਸੁਗੰਧੀ ਆਪਣੇ ਨਾਲ ਜ਼ਰੂਰ ਲੈ ਕੇ ਗਿਆ। ਜਦ ਉਨ੍ਹਾਂ ਨੇ ਇਸ ਮਹਿਕ ਦਾ ਆਨੰਦ ਮਾਣਿਆ ਤਾਂ ਨਾਮ ਖੁਮਾਰੀ ਦਾ ਨਸ਼ਾ ਚੜ੍ਹ ਆਇਆ ਤੇ ਅਗਲੇ ਸਮਾਗਮ ਵਿਚ ਆਉਣ ਦੀ ਲਾਲਸਾ ਤੀਬਰ ਹੁੰਦੀ ਚਲੀ ਗਈ। ਇਸ ਤਰ੍ਹਾਂ ਇਹ ਸਮਾਗਮ ਆਪਣੀ ਮੋਹਰ ਆਪੇ ਹੀ ਸੰਗਤਾਂ ਦੇ ਦਿਲਾਂ ਤੇ ਲਾਉਂਦਾ ਹੋਇਆ, ਅੱਗੇ ਤੋਂ ਅੱਗੇ ਵਧਦਾ ਜਾ ਰਿਹਾ ਹੈ।

ਸਾਲ 1999 ਵਿਚ ਦਸਵਾਂ ਸਮਾਗਮ, ਮਹਾਂਪੁਰਖਾਂ ਦੀ ਸਰੀਰਕ ਹਾਲਤ ਠੀਕ ਨਾ ਹੋਣ ਕਾਰਨ ਸਿਰੇ ਨਾ ਚੜ੍ਹ ਸਕਿਆ ਕਿਉਂਕਿ ਵਿਸ਼ਵ ਪੱਧਰ ਤੇ ਹੋਣ ਵਾਲੇ ਸਮਾਗਮ ਦੀ ਯੋਜਨਾ, ਰੱਖ-ਰਖਾਵ, ਕੋਈ ਆਮ ਬੰਦੇ ਦਾ ਕੰਮ ਨਹੀਂ ਹੈ। ਅਸਾਧਾਰਨ ਮਹਿਮਾ ਵਾਲੀ ਕੋਈ ਮਹਾਨ ਆਤਮਾ ਹੀ ਅਜਿਹੇ ਪ੍ਰੋਗਾਮ ਆਪੇ ਹੀ ਪੂਰਨ ਕਰਵਾ ਦਿੰਦੀ ਹੈ। ਵਾਹਿਗੁਰੂ ਜੀ ਦੀ ਅਪਾਰ ਕ੍ਰਿਪਾ ਹੋਈ ਹੈ, ਮਹਾਂਪੁਰਸ਼ਾਂ ਦੀ ਸਿਹਤ ਨਵੀਂ ਨਰੋਈ ਬਖਸ਼ ਕੇ, ਸੰਗਤ ਨੂੰ ਪਿਆਰ ਦਾ ਹਲੂਣਾ ਦਿੰਦੇ ਹੋਏ ਸਮਾਗਮ ਦੀਆਂ ਤਰੀਕਾਂ 29-30 ਸਤੰਬਰ, 1-2 ਅਕਤੂਬਰ 2000 ਨਿਰਧਾਰਿਤ ਕੀਤੀਆਂ ਗਈਆਂ ਹਨ। ਇਥੇ ਦੇ ਆਤਮ ਪ੍ਰੇਮੀਆਂ ਦੇ ਦਿਲਾਂ ਵਿਚ ਖੁਸ਼ੀਆਂ ਦੀ ਲਹਿਰਾਂ ਵਾਂਗ ਚਲਿਆ। ਇਕ ਪਾਸੇ ਵਿਦੇਸ਼ਾਂ ਵਿਚ ਬੈਠੀ ਸੰਗਤ ਦੇ ਮਨਾਂ ਵਿਚ ਚਾਉ ਹੈ, ਦੂਜੇ ਪਾਸੇ ਇਸ ਸੰਸਥਾ ਨਾਲ ਜੁੜੀ ਸੰਗਤ ਦੀਆਂ ਖੁਸ਼ੀਆਂ ਬਿਆਨ ਹੀ ਨਹੀਂ ਕੀਤੀਆਂ ਜਾ ਸਕਦੀਆਂ।

ਜਿਸ ਤਰ੍ਹਾਂ ਫੁੱਲ ਕਦੇ ਨਹੀਂ ਕਹਿੰਦਾ ਕਿ ਮੈਂ ਮਹਿਕ ਦੇ ਰਿਹਾ ਹਾਂ, ਆਉ ਮੇਰੇ ਕੋਲ। ਲੋਕੀ ਆਪ ਮੁਹਾਰੇ ਹੀ ਖਿਚਦੇ ਚਲੇ ਜਾਂਦੇ ਹਨ। ਠੀਕ ਉਸੇ ਤਰ੍ਹਾਂ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਸਮਾਗਮ ਦੀ ਵੀ ਇਹੋ ਹੀ ਵਡਿਆਈ ਹੈ ਕਿ ਇਕ ਵਾਰ ਵੀ ਜਿਹੜਾ ਪ੍ਰੇਮੀ ਇਥੇ ਅੰਮ੍ਰਿਤ ਸੁਆਦ ਲੈ ਕੇ ਗਿਆ, ਭਾਵੇਂ ਉਸ ਨੇ ਗਿਆਨ ਦਾ ਅੰਮ੍ਰਿਤ ਪੀਤਾ ਭਾਵੇਂ ਕੀਰਤਨ ਦਾ ਆਨੰਦ ਮਾਣਿਆ ਜਾਂ ਲੰਗਰ ਦੀ ਸੇਵਾ ਵਿਚ ਲੱਗਿਆ ਹੋਇਆ ਵਾਹਿਗੁਰੂ ਵਾਹਿਗੁਰੂ ਕਰਦਾ ਰਿਹਾ ਜਾਂ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰ ਕਰਕੇ ਆਪਣਾ ਤਨ ਮਨ ਸੀਤਲ ਕਰਦਾ ਰਿਹਾ ਜਾਂ ਰੂਹਾਨੀ ਪੁਸਤਕਾਂ ਦਾ ਆਨੰਦ ਮਾਣਦਾ ਰਿਹਾ, ਉਹ ਬਾਰ-ਬਾਰ ਇਸ ਸਮਾਗਮ ਦਾ ਰਸ ਪੀਣ ਲਈ, ਭੌਰੇ ਵਾਂਗੂੰ ਚੱਕਰ ਲਾਉਂਦਾ ਰਹਿੰਦਾ ਹੈ। ਦਸਵੇਂ ਸਮਾਗਮ ਨਾਲ ਜੁੜੀਆਂ ਕੁਝ ਯਾਦਾਂ ਜਿਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ, ਉਨ੍ਹਾਂ ਨੂੰ ਫਿਰ ਤੋਂ ਯਾਦ ਕਰਵਾ ਕੇ ਇਸ ਸਮਾਗਮ ਦੀਆਂ ਪ੍ਰਾਪਤੀਆਂ ਤੋਂ ਜਾਣੂੰ ਕਰਾਉਣ ਦਾ ਇਕ ਛੋਟਾ ਜਿਹਾ ਯਤਨ ਹੈ।

ਸਹਿਜ-ਭਗਤੀ-ਗਿਆਨ ਦਾ ਇਹ ਕੁੰਭ, ਵੱਖ-ਵੱਖ ਧਰਮਾਂ, ਮਤਾਂ ਦਾ ਅਜਿਹਾ ਸੰਗਮ ਅਸਥਾਨ ਹੁੰਦਾ ਹੈ ਜਿਸ ਵਿਚ ਭਗਤੀ ਅਤੇ ਗਿਆਨ ਦੀ ਅੰਮ੍ਰਿਤ ਰਾਸ, ਲਗਾਤਾਰ ਚਾਰ ਦਿਨਾਂ ਤਕ ਸਵੇਰ ਤੋਂ ਲੈ ਕੇ ਰਾਤ ਤਕ ਵਗਦੀ ਹੈ ਜਿਸ ਵਿਚ ਆਤਮ ਜਗਿਆਸੂ ਜੀਅ ਭਰ ਕੇ ਗੋਤੇ ਲਾਉਂਦੇ

'ਆਤਮ ਮਾਰਗ', ਅਗਸਤ, 2000

ਹਨ। ਵਿਦਾਈ ਵੇਲੇ ਉਨ੍ਹਾਂ ਦੇ ਦਿਲ ਅਜਿਹੇ ਭਰ ਜਾਂਦੇ ਹਨ ਕਿ ਉਨ੍ਹਾਂ ਦਾ ਮਨ ਨਹੀਂ ਕਰਦਾ ਕਿ ਸਮਾਗਮ ਸਮਾਪਤ ਹੋਵੇ। ਉਨ੍ਹਾਂ ਦੀ ਹਾਲਤ ਅਜਿਹੀ ਹੋ ਜਾਂਦੀ ਹੈ ਜਿਵੇਂ ਚਕੋਰ ਚੰਨ ਵਲ ਉਦੋਂ ਤਕ ਵੇਖਦਾ ਹੀ ਰਹਿੰਦਾ ਹੈ ਜਦੋਂ ਤਕ ਚੰਨ ਉਸਦੀਆਂ ਅੱਖਾਂ ਤੋਂ ਦੂਰ ਨਹੀਂ ਹੋ ਜਾਂਦਾ। ਆਪਣੇ ਪਿਆਰੇ-ਪਿਆਰੇ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰੇ ਕਰਦਿਆਂ, ਉਨ੍ਹਾਂ ਦਾ ਦਿਲ ਨਹੀਂ ਭਰਦਾ, ਉਹ ਆਪਣੇ ਦਿਲ ਵਿਚ ਉਨ੍ਹਾਂ ਦੀ ਮੋਹਣੀ ਮੂਰਤ ਨੂੰ, ਸਮਾਅ ਲੈਣਾ ਚਾਹੁੰਦੇ ਹਨ। ਉਹ ਸੋਚਦੇ ਹਨ ਕਿ ਇਹ ਪਤਾ ਨਹੀਂ ਫੇਰ ਕਦੇ ਇਸ ਪਵਿੱਤਰ ਥਾਂ ਦਾ ਮੇਲਾ ਹੋਵੇਗਾ ਜਾਂ ਨਹੀਂ। ਇਸੇ ਡੂੰਘੀ ਸੋਚ ਵਿਚ, ਵਿਦਾਈ ਵੇਲੇ ਉਨ੍ਹਾਂ ਦੇ ਨੇਤਰ ਸਜਲ ਹੋ ਜਾਂਦੇ ਹਨ, ਗਲਾ ਭਰ ਆਉਂਦਾ ਹੈ। ਜਿਨ੍ਹਾਂ ਨੇ ਨੌਵਾਂ ਸਮਾਗਮ ਵੇਖਿਆ ਹੋਵੇਗਾ, ਉਨ੍ਹਾਂ ਨੂੰ ਇਹ ਚੰਗੀ ਤਰ੍ਹਾਂ ਯਾਦ ਹੋਵੇਗਾ ਕਿ ਇੰਦਰ ਦੇਵਤਾ ਕ੍ਰੋਧਿਤ ਹੋ ਗਏ ਸਨ, ਖੂਬ ਵਰਖਾ ਕੀਤੀ, ਪਰ ਕਿਸੇ ਵੀ ਪ੍ਰੇਮੀ ਦੇ ਮੁਖ ਤੋਂ ਕੋਈ ਵੀ ਅਜਿਹਾ ਸ਼ਬਦ ਸੁਣਨ ਨੂੰ ਨਹੀਂ ਮਿਲਿਆ ਜਿਹਦੇ ਵਿਚ ਕਿਸੇ ਨੇ ਕੋਈ ਵੀ ਸ਼ਬਦ ਇਸ ਕੁਦਰਤੀ ਬਿਪਤਾ ਦੇ ਖਿਲਾਫ ਬੋਲਿਆ ਹੋਵੇ, ਸਗੋਂ ਬਾਹਰ ਤੋਂ ਸਰੀਰਾਂ ਨੂੰ ਇੰਦਰ ਦੇਵਤਾ ਗਿੱਲਾ ਕਰ ਰਹੇ ਸੀ ਤਾਂ ਅੰਦਰ ਤੋਂ ਮਹਾਂਪੁਰਸ਼ਾਂ ਦੇ ਪਵਿੱਤਰ ਮੁਖਾਰਬਿੰਦ ਤੋਂ ਨਿਕਲਣ ਵਾਲਾ ਇਕ-ਇਕ ਸ਼ਬਦ ਤਨ ਅਤੇ ਮਨ ਨੂੰ ਗਿੱਲਾ ਕਰ ਰਿਹਾ ਸੀ। ਬਾਹਰ ਕੁਦਰਤੀ ਵਰਖਾ ਹੋ ਰਹੀ ਸੀ ਤਾਂ ਅੰਦਰੋਂ ਪਿਆਰ ਦੇ ਹੰਝੂ ਰੁਕਦੇ ਨਹੀਂ ਸਨ। ਅਜਿਹੇ ਮਨੋਹਾਰੀ ਨਜ਼ਾਰੇ ਨੂੰ ਵੇਖ ਕੇ ਮਹਾਂਪੁਰਸ਼ਾਂ ਦੇ ਬਾਰ-ਬਾਰ ਕਹਿਣ ਤੋਂ ਬਾਅਦ ਵੀ ਸੰਗਤ ਆਪਣੇ ਘਰਾਂ ਨੂੰ ਜਾਣ ਦਾ ਨਾਮ ਨਹੀਂ ਲੈਂਦੀ ਸੀ। ਜਾਂਦੀ ਵੀ ਕਿਵੇਂ? ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਪਿਆਰ ਵਿਚ ਬਿਤਾਈ ਹੋਵੇ, ਪਿਆਰ ਹੀ ਵੰਡਿਆ ਹੋਵੇ, ਪਿਆਰ ਦੇ ਪ੍ਰਤੱਖ ਨਮੂਨੇ ਹੋਣ, ਕੀ ਕੋਈ ਅਜਿਹੇ ਅਲੌਕਿਕ ਪਿਆਰ ਨੂੰ ਛਡਣਾ ਚਾਹੁੰਦਾ ਹੈ? ਵਾਹਿਗੁਰੂ ਦਾ ਭਾਣਾ ਮੰਨ ਕੇ, ਮਹਾਂਪੁਰਸ਼ਾਂ ਨੇ ਤਕਰੀਬਨ ਦੋ-ਢਾਈ ਲੱਖ ਪ੍ਰੇਮੀਆਂ ਨੂੰ ਸੱਜਲ ਨੇਤਰਾਂ ਨਾਲ, ਪਿਆਰ ਦਾ ਸੁਨੇਹਾ ਲੈ ਕੇ ਆਪਣੇ-ਆਪਣੇ ਘਰਾਂ ਨੂੰ ਜਾਣ ਲਈ ਵਿਦਾ ਕੀਤਾ। ਦਸਵੇਂ ਸਮਾਗਮ ਵਿਚ ਇਸ ਤੋਂ ਵੀ ਵੱਧ ਪਿਆਰ ਦੀ ਵਰਖਾ ਹੋਵੇ, ਸਾਰੀ ਧਰਤੀ ਤੇ ਪਿਆਰ ਹੀ ਪਿਆਰ ਛਾ ਜਾਵੇ, ਇਹੋ ਆਸ ਰੱਖ ਕੇ ਆਪ ਜੀ ਦਰਸ਼ਨ ਦੀਦਾਰੇ ਦੇਵੋ।

ਇਸੇ ਤਰ੍ਹਾਂ ਨੌਵੇਂ ਸਮਾਗਮ ਦੀ ਯਾਦ ਬਾਰ-ਬਾਰ ਭੁਲਾਉਣ ਤੇ ਵੀ ਨਹੀਂ ਭੁਲਦੀ। ਮਹਾਂਪੁਰਸ਼ਾਂ ਦੇ ਮੁਖਾਰਬਿੰਦ ਤੋਂ ਜਿਹੜਾ ਵਾਹਿਗੁਰੂ ਮੰਤਰ ਦੇ ਜਾਪ ਦਾ ਤਰੀਕਾ ਦੱਸਿਆ ਗਿਆ ਸੀ, ਉਸ ਦੀ ਧੁਨ ਅੱਜ ਵੀ ਰਤਵਾੜਾ ਸਾਹਿਬ ਦੇ ਲਗਭੱਗ ਚਾਰ ਮੀਲ ਦੇ ਘੇਰੇ ਵਿਚ, ਜਿਥੇ ਤਕ ਲਾਊਡ ਸਪੀਕਰ ਲੱਗੇ ਹੁੰਦੇ ਹਨ, ਉਸ ਸੀਮਾ ਵਿਚ ਪੈਰ ਰਖਦਿਆਂ ਹੀ, ਪ੍ਰੇਮੀਆਂ ਦੇ ਦਿਲੋਂ ਆਪ ਮੁਹਾਰੇ ਹੀ ਵਾਹਿ......ਗੁਰੂ ਹੋਣ ਲਗ ਜਾਂਦਾ ਹੈ। ਨੇਤਰ ਬੰਦ ਕਰਕੇ, ਮੋਨ ਰੱਖ ਕੇ, ਜੇਕਰ ਇਕ ਮਿੰਟ ਵੀ ਧਿਆਨ ਲਾਇਆ ਜਾਵੇ ਤਾਂ ਵਾਹਿਗੁਰੂ-ਵਾਹਿਗੁਰੂ ਹੋਣ ਲਗ ਜਾਂਦਾ ਹੈ। ਇਸ ਤਰ੍ਹਾਂ ਨਾਮ ਦੀ ਧੁਨ ਦੀ ਗੂੰਜ ਅੱਜ ਵੀ ਸੁਣੀ ਜਾ ਸਕਦੀ ਹੈ।

ਇਸ ਸਮਾਗਮ ਦੀ ਪ੍ਰਾਪਤੀਆਂ ਦਾ ਲੇਖਾ ਜੋਖਾ ਅਗਲੇ ਅੰਕ ਵਿਚ ਪੜ੍ਹੋ। ਇਹ ਸਮਾਗਮ ਵਿਚ ਆਉਣ ਲਈ ਪ੍ਰੇਮੀਆਂ ਨੂੰ ਪਿਆਰ ਭਰਿਆ ਪਹਿਲਾ ਸੱਦਾ ਪੱਤਰ ਹੈ, ਆਉਣਾ ਨਾ ਭੁੱਲਣਾ। ਆਪ ਵੀ ਆਓ ਅਤੇ ਪਰਿਵਾਰ ਦੇ ਰਿਸ਼ਤੇਦਾਰਾਂ, ਮਿਤਰਾਂ ਨੂੰ ਵੀ ਨਾਲ ਲਿਆਓ ਤਾਂ ਕਿ ਉਹ ਵੀ ਇਸ ਅੰਮ੍ਰਿਤ ਤੋਂ ਵਾਂਝੇ ਨਾ ਰਹਿ ਜਾਣ।

***ਆਪ ਦੇ ਦਰਸ਼ਨਾਂ ਦਾ ਅਭਿਲਾਸ਼ੀ***
***ਡਾ. ਡੀ. ਕੇ. ਪਾਂਡੇ***

**LLLLLL**

---

(ਪੰਨਾ 20 ਦੀ ਬਾਕੀ)

ਰਾਜਾ ਬੁਲਾਇਆ, ਰਾਣੀ ਨੇ ਤਾਰੀਫ ਕੀਤੀ ਕਿ ਵੈਦ ਨੇ ਆਪਣੇ ਆਪ ਬਿਨਾਂ ਦੱਸਣ ਤੇ ਰੋਗ ਲੱਭ ਲਿਆ ਹੈ। ਰਾਜੇ ਨੇ ਬੇਨਤੀ ਕੀਤੀ, ਵੈਦ ਜੀ ਦਵਾਈ ਬਣਾਓ, ਜਿਤਨਾ ਚਾਹੇ ਖਰਚ ਕਰੋ। ਸੰਤ ਬੋਲੇ, "ਰਾਜਨ! ਕੁਝ ਚੀਜ਼ਾਂ ਤਾਂ ਬਜ਼ਾਰੋਂ ਮਿਲ ਜਾਣਗੀਆਂ। ਇਕ ਚੀਜ਼ ਦੁਰਲੱਭ ਹੈ, ਲੇਕਿਨ ਤੁਹਾਡੇ ਲਈ ਆਸਾਨ ਹੈ। ਉਹ ਮੰਗਾ ਦਿਓ।"

ਰਾਜੇ ਆਖਿਆ, "ਦੱਸੋ, ਉਹ ਕੀ ਸ਼ੈ ਹੈ?" ਵੈਦ ਜੀ ਬੋਲੇ ਇਕ ਬ੍ਰਹਮਗਿਆਨੀ ਦਾ ਤੇਲ ਕਢਵਾਉਣਾ ਪਵੇਗਾ। ਰਾਜਾ ਹੱਕਾ ਬੱਕਾ ਹੋ ਕੇ ਬੋਲਿਆ, "ਇਹ ਕੋਈ ਤੇਲ ਦਾ ਬੀਜ ਹੈ।" ਵੈਦ ਬੋਲਿਆ, "ਨਹੀਂ, ਬ੍ਰਹਮਗਿਆਨੀ ਬੰਦੇ ਦਾ ਤੇਲ, ਬੀਜਾਂ ਦਾ ਨਹੀਂ, ਉਸ ਦੇ ਤੇਲ ਦੀ ਮਾਲਿਸ਼ ਕਰਨ ਨਾਲ ਤੁਹਾਡੀ ਲੜਕੀ ਦਾ ਸਰੀਰ ਖੁਲ੍ਹੇਗਾ।"

ਰਾਜਾ ਬੋਲਿਆ, "ਬ੍ਰਹਮਗਿਆਨੀ ਤਾਂ ਕੋਟਨ ਮੈਂ ਇਕ ਕੋਈ ਹੋ ਸਕਦਾ ਹੈ, ਫੇਰ ਉਸ ਨੂੰ ਮਾਰ ਕੇ ਤੇਲ ਕੱਢਣਾ ਪਾਪ ਨਾ ਹੋਵੇਗਾ? ਵੈਦ ਜੀ! ਇਹ ਅਸੰਭਵ ਬਾਤ ਕਿਵੇਂ ਹੋ ਸਕਦੀ ਹੈ?"

"ਰਾਜਨ! ਤੇਰੇ ਰਾਜ ਵਿਚ ਫਲਾਣੇ ਪਿੰਡ ਹਜ਼ਾਰਾਂ ਬ੍ਰਹਮਗਿਆਨੀ ਹਨ।" ਰਾਜੇ ਆਖਿਆ, "ਉਹ ਕਿਵੇਂ?" ਸੰਤਾਂ ਨੇ ਵਿਧੀ ਦੱਸੀ।"

ਰਾਜੇ ਨੇ ਮੰਤਰੀ ਭੇਜ ਕੇ ਸਾਰਾ ਪਿੰਡ ਬੁਲਾ ਲਿਆ। ਪਾਖੰਡੀਆਂ ਨੇ ਸੋਚਿਆ ਕੁਝ ਧਨ ਮਿਲੇਗਾ, ਸਾਰੇ ਆ ਗਏ। ਹਾਂ ਬਈ ਸਾਨੂੰ ਬ੍ਰਹਮਗਿਆਨੀ ਦੀ ਲੋੜ ਹੈ। ਸਾਰੇ ਕਹਿਣ ਲਗ ਪਏ, ਮੈਂ ਵੀ ਬ੍ਰਹਮਗਿਆਨੀ, ਜੀ ਮੈਂ ਵੀ ਬ੍ਰਹਮਗਿਆਨੀ। ਰਾਜੇ ਆਖਿਆ ਭਾਈ ਬ੍ਰਹਮਗਿਆਨੀਆਂ ਦਾ ਤੇਲ ਕੱਢਣਾ ਹੈ। ਫੇਰ ਕੀ ਸੀ, ਸਾਰੇ ਥਰ ਥਰ ਕੰਬਣ ਲੱਗੇ ਅਤੇ ਹੱਥ ਜੋੜਦੇ ਫਿਰਨ। ਵੈਦ ਜੀ ਬਖਸ਼ ਲਓ, ਸਾਡੇ ਤਾਂ ਕੋਈ ਸੱਤ ਪੁਸ਼ਤਾਂ ਪਹਿਲਾਂ ਬ੍ਰਹਮਗਿਆਨੀ ਨਹੀਂ ਹੋਇਆ ਅਤੇ ਸੱਤ ਪੁਸ਼ਤਾਂ ਅੱਗੇ ਨੂੰ ਨਹੀਂ ਹੋਵੇਗਾ। ਸੋ ਚੁੰਚ ਗਿਆਨੀ ਬਹੁਤ ਹਨ। ਜੋ ਤੇਲ ਕਢਾ ਸਕੇ ਤੇ ਜਿਸਨੂੰ ਦੇਹ ਅਧਿਆਸ ਨਾ ਹੋਵੇ, ਉਹ ਬ੍ਰਹਮਗਿਆਨੀ ਵਿਰਲੇ ਹਨ।

***ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥***

***ਪੰਨਾ - 1411***

**LLLLLL** ***'ਚਲਦਾ'***

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਜੁਲਾਈ ਅੰਕ, ਪੰਨਾ – 51)*

ਇਕ ਵਾਰੀ ਗੁਰੂ ਦਸਵੇਂ ਪਾਤਸ਼ਾਹ ਦਾ ਦੀਵਾਨ ਲੱਗਿਆ ਹੋਇਆ ਹੈ। ਸੰਗਤ ਬੈਠੀ ਹੈ। ਮਹਾਰਾਜ ਜੀ ਬਚਨ ਕਰ ਰਹੇ ਨੇ। ਕੀ ਦੇਖਦੇ ਨੇ ਇਕ ਅਜੀਬ ਕਪੜੇ ਪਾਏ ਹੋਏ ਤੇ ਉਤੇ ਇਕ ਅਜੀਬ ਕਿਸਮ ਦੀ ਚਾਦਰ ਲਈ ਹੋਈ ਕੋਈ ਆਇਆ ਹੈ, ਮਹਾਰਾਜ ਨੂੰ ਨਮਸ਼ਕਾਰ ਕਰੀ ਹੈ, ਪਛਾਣ 'ਚ ਨਹੀਂ ਆਉਂਦਾ ਕਿ ਕੌਣ ਹੈ, ਕਿਹੋ-ਜਿਹਾ ਹੈ, ਕਿੱਥੋਂ ਆਇਆ ਹੈ। ਉਸ ਨੇ ਮਹਾਰਾਜ ਕੋਲ ਪੰਜ ਖੰਭ ਲਿਆ ਕੇ ਭੇਟਾ ਕਰ ਦਿਤੇ। ਮਹਾਰਾਜ ਨੇ ਪੁਛਿਆ ਕਿ ਕਿਵੇਂ ਆਏਂ ਤੁਸੀਂ ਮੁਨੀ ਜੀ?

ਕਹਿੰਦੇ, ਸੱਚੇ ਪਾਤਸ਼ਾਹ! ਕਲਜੁਗ ਦਾ ਹਾਲ ਤਾਂ ਸਾਨੂੰ ਪਤਾ ਲਗ ਗਿਆ ਸੀ। ਭਵਿਖਤ ਪੁਰਾਨ ਦੇ ਅੰਦਰ ਮੈਨੂੰ ਬ੍ਰਹਮਾ ਜੀ ਨੇ ਸਾਰਾ ਸੁਣਾ ਦਿਤਾ ਸੀ ਕਿ ਇਹੋ-ਜਿਹੇ ਲੋਕ ਹੋਣਗੇ, ਇਸ ਤਰ੍ਹਾਂ ਮਰਿਆਦਾ ਟੁੱਟ ਜਾਏਗੀ, ਕਿਸੇ ਦਾ ਧਰਮ ਸਾਬਤ ਨਹੀਂ ਰਹੇਗਾ, ਚਾਰ ਪੈਰ ਧਰਮ ਦੇ ਟੁੱਟ ਜਾਣਗੇ। ਅਖੀਰ ਮੈਂ ਪੁਛਿਆ ਕਿ ਫੇਰ ਮਹਾਰਾਜ! ਦੁਨੀਆਂ ਤਾਂ ਸਾਰੀ ਨਰਕਾਂ ਨੂੰ ਚਲੀ ਜਾਵੇਗੀ। ਕਹਿੰਦੇ, ਨਹੀਂ, ਪਸ਼ਚਮ ਦੇਸ਼ ਦੇ ਅੰਦਰ ਬੇਦੀ ਬੰਸ਼ ਦੇ ਵਿਚ ਨਾਨਕ ਨਾਮ ਧਰਾ ਕੇ ਆਪ ਅਕਾਲ ਪੁਰਖ, ਗੁਰੂ ਰੂਪ ਵਿਚ ਪ੍ਰਗਟ ਹੋਏਗਾ, ਉਨ੍ਹਾਂ ਨੇ ਧਰਮ ਦਾ ਬੰਨ੍ਹਣ ਬੰਨ੍ਹਣਾ ਹੈ ਤੇ ਨਾਮ ਦਾ ਬਲ ਦੇ ਕੇ ਸੰਸਾਰ ਦਾ ਉਧਾਰ ਕਰਨਾ ਹੈ। ਉਹ ਬਹੁਤ ਵੱਡੀ ਸ਼ਕਤੀ ਲੈ ਕੇ ਚੜ੍ਹ ਰਹੇ ਨੇ ਤੇ ਸੱਚੇ ਪਾਤਸ਼ਾਹ! ਮੈਂ ਦੇਖਣ ਆਇਆ ਸੀ ਕਿ ਹੁਣ ਜੀਵਾਂ ਦਾ ਉਧਾਰ ਕਿਵੇਂ ਹੁੰਦਾ ਹੈ। ਆਹ ਜੋ ਆਪ ਦਾ ਦਰਬਾਰ ਹੈ ਇਸ ਦੇ ਸਾਹਮਣੇ ਬੈਕੁੰਠ ਕੋਈ ਸ਼ੈਅ ਨਹੀਂ ਹੈ।

***ਕਹਿ ਕਮੀਰ ਅਬ ਕਹੀਐ ਕਾਹਿ॥***
***ਸਾਧਸੰਗਤਿ ਬੈਕੁੰਠੇ ਆਹਿ॥*** ***ਪੰਨਾ – 1161***

ਹਾਲ ਚਾਲ ਪੁਛਿਆ। ਮਹਾਰਾਜ ਜੀ ਨੇ ਵੀ ਪੁਛਿਆ ਸਾਰਿਆਂ ਦਾ। ਉਸ ਤੋਂ ਬਾਅਦ ਉਸ ਨੇ 5 ਖੰਭ ਭੇਟਾ ਕੀਤੇ ਤੇ ਛੁੱਟੀ ਲਈ। ਸਾਰਿਆਂ ਦਾ ਧਿਆਨ ਓਧਰ ਹੋ ਗਿਆ। ਜਦੋਂ ਸ਼ਾਮਿਆਨੇ ਦੇ ਪਰਲੇ ਸਿਰੇ ਗਿਆ, ਹੈਰਾਨ ਹੋ ਗਏ ਕਿ ਉਹ ਅੱਗੇ ਜਾਂਦਾ ਦਿਸਿਆ ਹੀ ਨਹੀਂ। ਸਾਰਿਆਂ ਨੇ ਪੁਛਿਆ ਕਿ ਮਹਾਰਾਜ! ਕੌਣ ਸੀ ਇਹ?

ਮਹਾਰਾਜ ਕਹਿੰਦੇ, "ਇਹ ਸਵਰਗ ਮੰਡਲ ਵਿਚੋਂ ਨਾਰਦ ਜੀ ਆਏ ਸੀ। ਆਹ ਗੱਲ-ਬਾਤ ਕਰਨ ਵਾਸਤੇ ਆਏ ਸੀ।"

ਸੋ ਉਹ ਜਿਸ ਵਕਤ ਵਿਸ਼ਨੂੰ ਜੀ ਦੀ ਸਭਾ 'ਚ ਜਾਂਦਾ ਹੈ ਤਾਂ ਇਹ ਦੇਖਦਾ ਹੈ ਕਿ ਜਿਸ ਆਸਣ ਤੇ ਇਹ ਬਹਿੰਦਾ ਹੈ ਉਥੋਂ ਮਜ਼ਦੂਰ ਮਿੱਟੀ ਪੁੱਟ ਰਹੇ ਨੇ। ਮਜ਼ਦੂਰਾਂ ਨੂੰ ਪੁਛਣ ਲੱਗਿਆ ਕਿ ਤੁਸੀਂ ਕਿਉਂ ਥਾਂ ਪੁੱਟ ਰਹੇ ਹੋ?

"ਅੱਜ ਦੇ ਪੁੱਟ ਰਹੇ ਹਾਂ? ਸਾਨੂੰ ਤਾਂ ਮਹੀਨਾ ਹੋ ਗਿਆ।"

"ਕਿਉਂ"

"ਇਥੇ ਇਕ ਨਾਰਦ ਨਾਮ ਦਾ ਨਿਗੁਰਾ ਬਹਿੰਦਾ ਹੈ ਤੇ ਇਹ ਥਾਉਂ ਭਰਿਸ਼ਟ ਕਰ ਦਿੰਦਾ ਹੈ।"

ਗੁੱਸਾ ਆਇਆ ਮਨ ਵਿਚ ਤੇ ਜਾ ਕੇ ਵਿਸ਼ਨੂੰ ਜੀ ਨੂੰ ਕਹਿਣ ਲੱਗਿਆ ਕਿ ਮਹਾਰਾਜ! ਮੇਰਾ ਤਾਂ ਨਿਰਾਦਰ ਹੀ ਕਰਾ ਰਹੇ ਹੋ ਤੁਸੀਂ।

"ਕਿਉਂ?"

"ਮਹਾਰਾਜ! ਪਤਾ ਨਹੀਂ ਕਿਸ ਨੇ ਹੁਕਮ ਦੇ ਦਿਤਾ। ਜਿਥੇ ਮੈਂ ਬਹਿੰਦਾ ਹਾਂ ਉਥੇ ਸਵਾ ਗਜ਼ ਧਰਤੀ ਗਹਿਰੀ ਤੇ ਸਵਾ ਗਜ਼ ਚੌੜੀ ਪੁੱਟ ਦਿੰਦੇ ਨੇ ਤੇ ਫੇਰ ਮਿੱਟੀ ਪਾਉਂਦੇ ਨੇ।"

"ਹਾਂ! ਇਹ ਤਾਂ ਅਸੀਂ ਜਦੋਂ ਤੋਂ ਇਹ ਸਭਾ ਲੱਗੀ ਹੈ ਉਦੋਂ ਤੋਂ ਹੀ ਕਰ ਰਹੇ ਹਾਂ।"

"ਕਿਉਂ?"

"ਤੂੰ ਨਿਗੁਰਾ ਹੈਂ। ਨਿਗੁਰਾ ਪੁਰਸ਼ ਜਿਹੜਾ ਹੁੰਦਾ ਹੈ ਉਹ ਭਰਿਸ਼ਟਿਆ ਹੋਇਆ ਪੁਰਸ਼ ਹੁੰਦਾ ਹੈ।"

***ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਪੰਨਾ – 1357***

ਧ੍ਰਿਕਾਰ ਹੈ, ਸੌ ਵਾਰੀ ਫਿੱਟੇ ਮੂੰਹ ਤੇਰੇ, ਤੂੰ ਮਨੁੱਖ ਵੀ ਬਣਿਆ ਤੇ ਮੰਤਰ ਗੁਰੂ ਤੋਂ ਲਿਆ ਹੀ ਨਹੀਂ, ਗੁਰੂ ਨਹੀਂ ਤੂੰ ਧਾਰਨ ਕਰਿਆ, ਅੰਮ੍ਰਿਤ ਨਹੀਂ ਤੂੰ ਛਕਿਆ ਤੇ ਜਨਮ ਤੇਰਾ ਭ੍ਰਿਸ਼ਟਿਆ ਹੋਇਆ ਹੈ ਤੇ ਧ੍ਰਿਕਾਰ ਹੈ ਤੇਰੇ ਜਨਮ ਨੂੰ –

***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਪੰਨਾ – 1357***

ਕੁੱਤੇ, ਬਿੱਲੇ, ਸੂਰ, ਸੱਪ ਤੇ ਗਧੇ ਵਰਗਾ ਤੇਰਾ ਜਨਮ ਹੈ।

"ਨਾਰਦ! ਤੂੰ ਕਦੇ ਸੁਣੇ ਨਹੀਂ ਮਹਾਂਪੁਰਸ਼ਾਂ ਦੇ ਬਚਨ?"

"ਮਹਾਰਾਜ! ਮੈਂ ਕਦੇ ਧਿਆਨ ਹੀ ਨਹੀਂ ਦਿਤਾ। ਫੇਰ ਮੈਂ ਕੀ ਕਰਾਂ?"

"ਗੁਰੂ ਧਾਰਨ ਕਰੋ।"

"ਜਿਥੇ ਇਹ ਗੱਲ ਦੱਸੀ ਹੈ ਮੈਨੂੰ ਗੁਰੂ ਵੀ ਦਸ ਦਿਓ, ਕਿਹੜਾ ਗੁਰੂ ਧਾਰਨ ਕਰਾਂ?"

"ਜਿਹੜਾ ਤੈਨੂੰ ਸਭ ਤੋਂ ਪਹਿਲਾਂ ਸਵੇਰੇ ਮਿਲ ਜਾਵੇ। ਜੰਗਲ ਨੂੰ ਚਲਿਆ ਜਾਈਂ, ਜਿਹੜਾ ਪਹਿਲਾਂ ਮਿਲ ਗਿਆ ਉਸ ਨੂੰ ਗੁਰੂ ਬਣਾ ਲਈਂ।"

ਜਦੋਂ ਸਵੇਰੇ ਗਿਆ ਤਾਂ ਅਗੇ ਕੀ ਦੇਖਦਾ ਹੈ ਇਕ ਸ਼ਿਕਾਰੀ ਮਿਲ ਗਿਆ, ਚੰਡਾਲ ਦਾ ਰੂਪ ਧਾਰਿਆ ਹੋਇਆ ਹੈ ਉਸ ਨੇ, ਕੁੱਤੇ ਨਾਲ ਲਏ ਹੋਏ ਨੇ, ਸ਼ਿਕਾਰ ਕਰਨ ਵਾਸਤੇ

ਜਾ ਰਿਹਾ ਹੈ। ਕਿਉਂਕਿ ਬਚਨ ਸੀ, ਇਸ ਨੇ ਉਸ ਨੂੰ ਨਮਸ਼ਕਾਰ ਕਰ ਦਿਤੀ।

ਸ਼ਿਕਾਰੀ ਕਹਿੰਦਾ, "ਤੂੰ ਕਿਉਂ ਮੱਥਾ ਟੇਕਦਾ ਹੈਂ ਮੈਨੂੰ?"

"ਮੈਂ ਤੁਹਾਨੂੰ ਗੁਰੂ ਧਾਰਦਾ ਹਾਂ।"

"ਨਾਰਦ! ਮੈਂ ਤਾਂ ਚੰਡਾਲ ਹਾਂ ਸ਼ਿਕਾਰੀ ਹਾਂ। ਕਿਸੇ ਚੱਜ ਦੇ ਨੂੰ ਜਾ ਕੇ ਗੁਰੂ ਧਾਰ।"

"ਮੈਨੂੰ ਹੁਕਮ ਹੋਇਆ ਹੈ ਕਿ ਜਿਹੜਾ ਪਹਿਲਾਂ ਮਿਲ ਜਾਵੇ, ਓਹੀ ਧਾਰਨਾ ਹੈ।"

"ਪਹਿਲਾਂ ਜਿਸ ਨੇ ਤੈਨੂੰ ਇਹ ਕਿਹਾ ਹੈ ਉਸ ਨੂੰ ਪੁਛ ਲੈ।"

"ਨਾ! ਮੈਂ ਤਾਂ ਫੈਸਲਾ ਕਰ ਲਿਆ। ਮੇਰੇ ਗੁਰੂ ਤੁਸੀਂ ਹੋ, ਮੈਨੂੰ ਉਪਦੇਸ਼ ਕਰੋ ਤੁਸੀਂ।" ਉਸ ਨੂੰ ਬਹੁਤ ਡਾਂਟਿਆ, ਡਾਂਟ ਕੇ ਨਠਾ ਦਿਤਾ। ਨਾਰਦ ਓਥੋਂ ਚਲ ਕੇ ਵਿਸ਼ਨੂੰ ਜੀ ਕੋਲ ਆ ਗਿਆ।

ਵਿਸ਼ਨੂੰ ਜੀ ਨੇ ਕਿਹਾ, "ਗੁਰੂ ਧਾਰਨ ਕਰ ਲਿਆ?"

ਨਾਰਦ ਕਹਿੰਦਾ, "ਕਰ ਤਾਂ ਲਿਆ ਪਰ ਉਹ ਚੰਡਾਲ ਹੀ ਮਿਲਿਆ ਮੈਨੂੰ।"

ਵਿਸ਼ਨੂੰ ਜੀ ਕਹਿੰਦੇ, " ਤੂੰ ਬੜਾ ਮਾੜਾ ਕੰਮ ਕਰਿਆ। ਤੂੰ ਗੁਰੂ ਦੀ ਕਿਰਿਆ ਨੂੰ ਨਹੀਂ ਜਾਣਦਾ ਤੇ ਤੂੰ ਗੁਰੂ ਦੀ ਨਿੰਦਿਆ ਕਰੀ ਹੈ, ਤਰਕ ਕਰੀ ਹੈ। ਜਿਹੜਾ ਗੁਰੂ ਤੇ ਤਰਕ ਕਰੇ, ਉਸ ਦਾ ਸਾਰਾ ਜੀਵਨ ਸਭ ਪੁੰਨ ਭ੍ਰਿਸ਼ਟ ਹੋ ਜਾਂਦੇ ਨੇ, ਇਕ ਵੀ ਨਹੀਂ ਬਚਦਾ।" ਕਈ ਪ੍ਰੇਮੀ ਐਸੇ ਹੁੰਦੇ ਨੇ। ਇਕ ਮੇਰੇ ਕੋਲ ਆਇਆ ਉਥੇ ਬਚਨ ਚਲਦੇ ਸੀ। ਕਹਿੰਦਾ, "ਜੀ ਆਹ ਜਿਹੜੇ eskimo (ਇਸਕੀਮੋ ਜਾਤੀ) ਨੇ ਉਹ ਕਿਵੇਂ ਬਚਦੇ ਨੇ, ਉਹ ਮਾਸ ਖਾਂਦੇ ਨੇ, ਫਲਾਣਾ ਇਹ ਕਰਦੈ, ਫਲਾਣੇ ਭਜਨ ਨਹੀਂ ਕਰਦੇ।"

ਮੈਂ ਕਿਹਾ, "ਤੂੰ ਗੁਰੂ ਨਾਨਕ ਪਾਤਸ਼ਾਹ ਦਾ ਸਿਖ ਹੈਂ, ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਉਤੇ ਤਰਕ ਕਰਦਾ ਹੈਂ?"

ਕੋਈ ਮੁਸਲਮਾਨ ਕੁਰਾਨ-ਸ਼ਰੀਫ ਤੇ ਤਰਕ ਕਰਕੇ ਦਿਖਾਵੇ, ਉਦੋਂ ਹੀ ਗਲ ਵੱਢ ਦਿੰਦੇ ਨੇ ਕਿ ਤੂੰ ਤਰਕ ਕਰਦਾ ਹੈਂ। ਕੁਰਾਨ-ਸ਼ਰੀਫ ਤੇ ਸ਼ਰ੍ਹਾ ਲੱਗ ਜਾਂਦੀ ਹੈ ਉਦੋਂ ਹੀ। ਸਾਡੇ ਆਹ ਜਿੰਨੇ ਪ੍ਰਚਾਰਕ ਨੇ ਇਹ ਸਿੱਧੇ ਹੀ ਗੁਰੂ-ਗ੍ਰੰਥ ਸਾਹਿਬ ਦੀ ਬੇਅਦਬੀ ਕਰੀ ਜਾਂਦੇ ਨੇ, ਸਿੱਧਾ ਹੀ ਝੂਠ ਬੋਲਦੇ ਨੇ। ਮਹਾਰਾਜ ਪ੍ਰਕਾਸ਼ ਕਰ ਲੈਣਗੇ, ਲੋਕਾਂ ਨੂੰ ਗਾਲ੍ਹਾਂ ਕਢਦੇ ਨੇ, ਬੁਰਾ ਭਲਾ ਆਖਦੇ ਹਨ। ਉਨ੍ਹਾਂ ਦੇ ਮਨ ਵਿਚ ਸ਼ਰਧਾ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਜੀ, ਗੁਰੂ ਕੋਲ ਬੈਠੇ ਹੋਣ ਤੇ ਅਸੀਂ ਝੂਠ ਬੋਲੀਏ, ਲੋਕਾਂ ਨੂੰ ਮਾੜੇ ਕਹੀਏ, ਬੜੀ ਮਾੜੀ ਗੱਲ ਹੈ। ਸੋ ਤਾਂ ਹੀ ਸਾਡੇ ਪੱਲੇ ਕੁਛ ਨਹੀਂ ਰਿਹਾ, ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਧਾਰ ਕੇ ਗੁਰੂ ਗ੍ਰੰਥ ਸਾਹਿਬ ਦੀ ਇਜ਼ਤ ਨਹੀਂ ਕਰ ਰਹੇ, ਬੇਇਜ਼ਤੀ ਕਰ ਰਹੇ ਹਾਂ। ਪੱਲੇ ਕੁਝ ਨਹੀਂ ਪੈਂਦਾ ਜਿਹੜਾ ਗੁਰੂ ਤੇ ਤਰਕ ਕਰੇਗਾ ਤੇ ਗੁਰੂ ਦੇ ਉਤੇ ਸਰਧਾ ਨਹੀਂ ਰੱਖਦਾ। ਸੋ ਕਹਿੰਦੇ, ਤੂੰ ਤਾਂ ਨਰਕਾਂ ਦਾ ਭਾਗੀ ਹੋਏਂਗਾ, ਚੌਰਾਸੀ ਭੋਗਣੀ ਪੈਣੀ ਹੈ ਤੈਨੂੰ। ਜੇ ਗੁਰੂ ਤੇ ਤਰਕ ਕਰੇ ਤਾਂ 83,99,999 ਸ਼ਰੀਰ ਤੈਨੂੰ ਭੋਗਣੇ ਹੀ ਪੈਣੇ ਨੇ।

ਕਹਿੰਦੇ, "ਮਹਾਰਾਜ! ਮੈਨੂੰ ਕੋਈ ਤਰੀਕਾ ਵੀ ਦੱਸੋ।"

"ਗੁਰੂ ਕੋਲ ਚਲਿਆ ਜਾਹ। ਗੁਰੂ ਤੋਂ ਬਿਨਾਂ ਨਹੀਂ ਕੋਈ ਦਸਦਾ ਹੁੰਦਾ।"

ਫੇਰ ਆ ਗਿਆ ਆਪਣੇ ਗੁਰੂ ਕੋਲ, ਆ ਕੇ ਦੇਖਿਆ ਕਿ ਇਹ ਬੜੇ ਉਲਟੇ ਕੰਮ ਕਰ ਰਹੇ ਨੇ।

ਉਹ ਕਹਿੰਦੇ, "ਤੂੰ ਫੇਰ ਆ ਗਿਆ?"

"ਮੈਂ ਤਾਂ ਤੁਹਾਨੂੰ ਗੁਰੂ ਧਾਰਨ ਕਰ ਲਿਆ। ਮੈਂ ਤੁਹਾਡੇ ਤੇ ਤਰਕ ਕਰੀ ਹੈ ਤੇ ਮੈਨੂੰ ਵਿਸ਼ਨੂੰ ਜੀ ਨੇ ਕਿਹਾ ਹੈ ਕਿ ਚੌਰਾਸੀ ਭੋਗਣੀ ਪਏਗੀ। ਮੈਨੂੰ ਬਚਾਓ ਮਹਾਰਾਜ! ਮੈਂ ਤੁਹਾਡਾ ਚੇਲਾ ਹੋ ਗਿਆ।"

"ਤੂੰ ਇਹ ਕਹਿ ਵਿਸ਼ਨੂੰ ਜੀ ਨੂੰ ਕਿ ਚੌਰਾਸੀ ਹੁੰਦੀ ਕਿਹੋ-ਜਿਹੀ ਹੈ? ਕੋਈ ਨਕਸ਼ਾ ਵਾਹ ਕੇ ਦਿਖਾਓ। ਜਦੋਂ ਨਕਸ਼ਾ ਵਾਹੁਣਗੇ ਤਾਂ ਤੂੰ ਧੜੰਮ ਕਰਕੇ ਉਤੇ ਗਿਰ ਕੇ ਲਿਟ ਕੇ ਸਾਰਿਆਂ ਦੇ ਉਤੇ ਦੀ ਲੰਘ ਜਾਈਂ। ਤੂੰ ਕਹਿ ਦੇਈਂ ਕਿ ਮੈਂ ਚੌਰਾਸੀ ਭੋਗ ਲਈ।"

ਇਵੇਂ ਹੀ ਕਰਿਆ, ਵਿਸ਼ਨੂੰ ਜੀ ਨੂੰ ਜਾ ਕੇ ਕਿਹਾ, ਕਿ ਮਹਾਰਾਜ, ਚੌਰਾਸੀ ਕਿਹੋ-ਜਿਹੀ ਹੁੰਦੀ ਹੈ? ਉਨ੍ਹਾਂ ਨੇ ਨਿਗ੍ਹਾ ਕਰੀ, ਸਾਰੀ ਚੌਰਾਸੀ ਦੇ ਸਰੀਰ ਥੋੜ੍ਹੇ ਜਿਹੇ ਥਾਂ ਵਿਚ ਦਿਖਾ ਦਿਤੇ। ਇਹ ਇਕ ਦਮ ਲੰਮਾ ਪੈ ਕੇ ਲਿਟ ਕੇ ਸਾਰਿਆਂ ਦੇ ਉਤੇ ਦੀ ਲੰਘ ਗਿਆ। ਕਹਿੰਦਾ, "ਮਹਾਰਾਜ! ਹੁਣ ਤਾਂ ਮੈਂ ਚੌਰਾਸੀ ਭੋਗ ਲਈ।"

"ਨਾਰਦ! ਆਹੀ ਫਰਕ ਹੈ। ਜੇ ਗੁਰੂ ਨਾ ਹੁੰਦਾ, ਤੈਨੂੰ ਸਚਮੁਚ ਭੋਗਣੀ ਪੈਣੀ ਸੀ। ਇਹ ਗੁਰੂ ਹੀ ਹੈ ਜਿਸ ਨੇ ਚੌਰਾਸੀ ਭੋਗਣ ਤੋਂ ਤੈਨੂੰ ਬਚਾ ਦਿਤਾ।"

ਸੋ ਮਹਾਰਾਜ ਕਹਿੰਦੇ ਪੁਛ ਲਓ ਪਹਿਲਿਆਂ ਨੂੰ -

***ਬਿਨੁ ਸਤਿਗੁਰ ਕਿਨੈ ਨ ਪਾਇਓ*** ................॥

***ਪੰਨਾ - 466***

ਨਾ ਤਾਂ ਹੁਣ ਕਿਸੇ ਨੂੰ ਮਿਲਿਆ ਹੈ -

................ ***ਬਿਨੁ ਸਤਿਗੁਰ ਕਿਨੈ ਨ ਪਾਇਆ॥***

***ਪੰਨਾ - 466***

ਜਿੰਨੇ ਅੱਜ ਤੱਕ ਸੰਸਾਰ ਬਣਨ ਦੇ ਸਮੇਂ ਤੋਂ ਪੈਦਾ ਹੋਏ ਨੇ, ਨਾ ਉਨ੍ਹਾਂ ਨੂੰ ਮਿਲਿਆ ਹੈ।

***ਸਤਿਗੁਰ ਵਿਚਿ ਆਪੁ ਰਖਿਓਨੁ*** .............॥

***ਪੰਨਾ - 466***

ਵਾਹਿਗੁਰੂ ਜਿਹੜਾ ਹੈ, ਗੁਰੂ ਦੇ ਵਿਚ ਆਪ ਬੈਠਾ ਹੈ।

................***ਕਰਿ ਪਰਗਟੁ ਆਖਿ ਸੁਣਾਇਆ॥***

***ਪੰਨਾ - 466***

ਤੇ ਇਥੇ ਆ ਕੇ ਵਿਚਾਰ ਆ ਗਈ ਮੋਹ ਦੀ। ਹੰਗਤਾ

ਤੇ ਮਮਤਾ ਦੇ ਜੋੜ ਨੂੰ ਮੋਹ ਕਹਿੰਦੇ ਹਨ। ਹਉਮੈ ਤੋਂ ਮੋਹ ਦੂਜੇ ਦਰਜੇ ਤੇ ਉਤਰਦਾ ਹੈ। ਪਹਿਲਾ ਮੋਹ, attachment ਜਿਸ ਨੂੰ ਮਮਤਾ ਕਹਿੰਦੇ ਨੇ। ਦੂਸਰਾ ਹੰਗਤਾ ਹੈ, ਮੈਂ ਬਣਿਆ ਹੋਇਆ, ਮੈਂ ਫਲਾਣਾ ਸਿੰਘ, ਮੈਂ ਫਲਾਣਾ ਸਿੰਘ, ਮੈਂ ਸਿਖ, ਮੈਂ ਹਿੰਦੂ, ਮੈਂ ਚੰਗਾ, ਮੈਂ ਪੁੰਨੀ, ਮੈਂ ਪਾਪੀ ਆਹ ਇੱਕ ਭੁਲੇਖਾ ਪਿਆ ਹੋਇਆ ਹੈ ਬੰਦੇ ਨੂੰ। ਸੰਤ ਹਾਕਾਂ ਮਾਰ-ਮਾਰ ਕਹੀ ਜਾਂਦੇ ਨੇ, ਓਏ! ਨਾ ਭੁਲੇਖਾ ਖਾਓ, ਨਾ ਖਾਓ, ਤੁਸੀਂ ਤਾਂ ਹੋ ਹੀ ਨਹੀਂ, ਪਛਾਣੋ ਆਪਣੇ ਆਪ ਨੂੰ। ਤੁਹਾਡੀ ਕੋਈ ਜਾਤ ਨਹੀਂ ਹੈ -

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***
***ਪੰਨਾ - 441***

ਤੂੰ ਤਾਂ ਸਰਬ ਵਿਆਪਕ ਜੋਤ ਹੈਂ। ਸਰੀਰ ਤਾਂ ਤੈਨੂੰ ਇਥੋਂ ਮਿਲਿਆ ਹੈ ਮਾਂ ਦੇ-ਪਿਓ ਦੇ ਸੰਜੋਗ ਤੋਂ। ਤੂੰ ਸਰੀਰ ਨਹੀਂ ਹੈਂ, ਇਹ ਤਾਂ ਤੇਰਾ ਬਸਤ੍ਰ ਹੈ। ਜਿਵੇਂ ਕੱਪੜੇ ਪਾਈ ਬੈਠਾ ਹੈਂ ਇਵੇਂ ਤੇਰਾ ਬਸਤ੍ਰ ਹੈ। ਤੂੰ ਬਸਤ੍ਰ ਨੂੰ ਮੈਂ ਕਹਿ ਕੇ ਫਸ ਗਿਆ ਆਪ। ਮਹਾਰਾਜ ਕਹਿੰਦੇ ਗੁਰੂ ਜਿਹੜਾ ਹੈ ਉਹ ਹਰ ਕਿਸਮ ਦੇ ਮੋਹ ਨੂੰ ਚੁੱਕ ਦਿੰਦਾ ਹੈ -

***..............ਜਿਨਿ ਵਿਚਹੁ ਮੋਹੁ ਚੁਕਾਇਆ॥***
***ਪੰਨਾ - 466***

ਸੋ ਉਹ ਅਜੇ ਸੋਚਦੇ ਹੀ ਸੀ ਕਿ ਇਹ ਮੋਹ ਕੀ ਹੋਇਆ, ਹੰਗਤਾ ਤੇ ਮਮਤਾ ਕੀ ਹੋਈ? ਹੰਗਤਾ ਤੇ ਮਮਤਾ ਨੂੰ ਸਾਡੀ ਬੋਲੀ ਦੇ ਅੰਦਰ ਹਉਮੈ ਕਹਿੰਦੇ ਨੇ ਤੇ ਹਉਮੈ ਜਿਥੇ ਆ ਗਈ, ਉਸ ਦਾ ਅਸਰ ਕੀ ਹੁੰਦਾ ਹੈ, ਮਹਾਰਾਜ ਇਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ -

***ਧਾਰਨਾ - ਜੰਮਦਾ ਤੇ ਮਰਦਾ ਹੈ,***
***ਹਉਮੈ ਦਾ ਬੰਨ੍ਹਿਆ ਹੋਇਆ -2, 2.***
***ਹਉਮੈ ਦਾ ਬੰਨ੍ਹਿਆ ਹੋਇਆ -2, 2.***
***ਜੰਮਦਾ ਤੇ ਮਰਦਾ ਹੈ, ...........-2***

***ਹਉ ਵਿਚਿ ਆਇਆ ਹਉ ਵਿਚ ਗਇਆ॥***
***ਹਉ ਵਿਚਿ ਜੰਮਿਆ ਹਉ ਵਿਚਿ ਮੁਆ॥***
***ਹਉ ਵਿਚਿ ਦਿਤਾ ਹਉ ਵਿਚਿ ਲਇਆ॥***
***ਹਉ ਵਿਚਿ ਖਟਿਆ ਹਉ ਵਿਚਿ ਗਇਆ॥***
***ਹਉ ਵਿਚਿ ਸਚਿਆਰੁ ਕੂੜਿਆਰੁ॥***
***ਹਉ ਵਿਚਿ ਪਾਪ ਪੁੰਨ ਵੀਚਾਰੁ॥***
***ਹਉ ਵਿਚਿ ਨਰਕਿ ਸੁਰਗਿ ਅਵਤਾਰੁ॥***
***ਹਉ ਵਿਚਿ ਹਸੈ ਹਉ ਵਿਚਿ ਰੋਵੈ॥***
***ਹਉ ਵਿਚਿ ਭਰੀਐ ਹਉ ਵਿਚਿ ਧੋਵੈ॥***
***ਹਉ ਵਿਚਿ ਜਾਤੀ ਜਿਨਸੀ ਖੋਵੈ॥***
***ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ॥***
***ਮੋਖ ਮੁਕਤਿ ਕੀ ਸਾਰ ਨ ਜਾਣਾ॥***
***ਹਉ ਵਿਚਿ ਮਾਇਆ ਹਉ ਵਿਚਿ ਛਾਇਆ॥***
***ਹਉਮੈ ਕਰਿ ਕਰਿ ਜੰਤ ਉਪਾਇਆ॥***
***ਹਉਮੈ ਬੂਝੈ ਤਾ ਦਰੁ ਸੂਝੈ॥***
***ਗਿਆਨ ਵਿਹੂਣਾ ਕਥਿ ਕਥਿ ਲੂਝੈ॥***
***ਨਾਨਕ ਹੁਕਮੀ ਲਿਖੀਐ ਲੇਖੁ॥***
***ਜੇਹਾ ਵੇਖਹਿ ਤੇਹਾ ਵੇਖੁ॥ ਪੰਨਾ - 466***

ਨਵੀਂ ਬਾਤ ਪਹਿਲੀ ਵਾਰੀ ਸੁਣੀ ਹੈ ਕਿ ਆਦਮੀ ਦੇ ਅੰਦਰ ਕੋਈ ਚੀਜ਼ ਹੈ ਜਿਸ ਨੂੰ ਹਉਮੈ ਕਹਿੰਦੇ ਨੇ ਤੇ ਪੁੰਨ ਵੀ ਉਸ ਦੇ ਵਿਚ ਆ ਗਏ, ਪਾਪ ਵੀ ਉਸ ਦੇ ਵਿਚ ਆ ਗਏ, ਸਚਿਆਰ ਵੀ ਉਸ ਦੇ ਵਿਚ ਆ ਗਿਆ, ਕੂੜਿਆਰ ਵੀ ਉਸ ਦੇ ਵਿਚ ਆ ਗਿਆ, ਨਰਕ ਵੀ ਉਸ ਦੇ ਵਿਚ ਆ ਗਿਆ, ਸਵਰਗ ਵੀ ਉਸ ਦੇ ਵਿਚ ਆ ਗਿਆ। ਕਹਿਣ ਲਗੇ ਇਹ ਚੀਜ਼ ਕੀ ਹੋਈ? ਬੁਲਾ ਨਹੀਂ ਸੀ ਸਕਦੇ ਉਸ ਨੂੰ ਤੇ ਸਮਝਣ ਦਾ ਯਤਨ ਕਰਦੇ ਨੇ ਕਿਉਂਕਿ ਸਾਧ-ਸੰਗਤ ਜੀ ਹਉਮੈ ਨਹੀਂ ਸਾਡੀ ਸਮਝ 'ਚ ਆਉਂਦੀ ਕਿ ਹਉਮੈਂ ਕਹਿੰਦੇ ਕਿਸ ਨੂੰ ਨੇ? ਮਹਾਰਾਜ ਕਹਿੰਦੇ ਹਰੇਕ ਦੇ ਅੰਦਰ ਵਾਹਿਗੁਰੂ ਬੈਠਾ ਹੈ। ਮਹਾਂਪੁਰਸ਼ਾਂ ਨਾਲ ਗੱਲ ਕਰਨ ਦੀ ਲੋੜ ਨਹੀਂ ਹੈ, ਵਾਹਿਗੁਰੂ ਨਾਲ ਕਰ ਲਓ, ਅੰਦਰ ਬੈਠਾ ਹੈ ਤੁਹਾਡੇ। ਫੇਰ ਅੱਖਾਂ ਮੀਚ ਕੇ ਦੇਖਦੇ ਨੇ ਕਿ ਸਾਡੇ ਅੰਦਰ ਤਾਂ ਹਨੇਰਾ ਪਿਆ ਹੈ, ਕੋਈ ਨਹੀਂ ਬੈਠਾ। ਦੇਖ ਲਓ, ਅੱਖਾਂ ਮੀਚ ਕੇ ਦਿਸਦਾ ਹੈ? ਮਹਾਰਾਜ ਕਹਿੰਦੇ ਹਨ -

***ਧਨ ਪਿਰ ਕਾ ਇਕ ਹੀ ਸੰਗਿ ਵਾਸਾ..............॥***
***ਪੰਨਾ - 1263***

ਇਕੱਠੇ ਰਹਿੰਦੇ ਨੇ ਦੋਵੇਂ - ਦਸਵੇਂ ਦੁਆਰੇ ਵਿਚ। ਫੇਰ ਮਹਾਰਾਜ ਦਿਸਦਾ ਕਿਉਂ ਨਹੀਂ? ਕਹਿੰਦੇ ਕੰਧ ਬਣਾਈ ਹੋਈ ਹੈ।

***............. ਵਿਚਿ ਹਉਮੈ ਭੀਤਿ ਕਰਾਰੀ॥***
***ਪੰਨਾ - 1263***

ਆਪੇ ਬਣਾਈ ਹੈ। ਫੇਰ ਕੋਈ ਤਰੀਕਾ? ਕਹਿੰਦੇ, ਗੁਰੂ ਦੀ ਸ਼ਰਨ ਲੈ।

***ਗੁਰਿ ਪੂਰੈ ਹਉਮੈ ਭੀਤਿ ਤੋਰੀ***
***ਜਨ ਨਾਨਕ ਮਿਲੇ ਬਨਵਾਰੀ॥ ਪੰਨਾ - 1263***

ਤੂੰ ਕੰਧ ਬਣਾ ਲਈ ਮੈਂ ਦੀ, ਮੈਂ ਨੂੰ ਛੱਡ ਦੇ, ਗੱਲ ਮੁਕ ਜਾਏਗੀ। ਮਹਾਰਾਜ ਦੇ ਕੋਲ ਪੀਰ ਬੁੱਧੂ ਸ਼ਾਹ ਆਇਆ। ਬੜੇ ਬਚਨ ਹੋਏ। ਕਹਿੰਦਾ, "ਮਹਾਰਾਜ! ਛੱਡ ਨਹੀਂ ਹੁੰਦੀ; ਬੜੇ ਯਤਨ ਕਰੇ ਨੇ 'ਮੈਂ' ਨੂੰ ਛੱਡਣ ਲਈ, ਹਉਮੈ ਨੂੰ ਛੱਡਣ ਲਈ; ਮੈਂ ਤਪ ਵੀ ਕਰੇ, ਚਿਲ੍ਹੇ ਵੀ ਕੱਟੇ, ਹੱਜ ਵੀ ਗਿਆ, ਲੰਗਰ ਵੀ ਚਲਾਏ ਹੋਰ ਅਨੇਕਾਂ ਸੇਵਾਵਾਂ ਕੀਤੀਆਂ, ਪੁੰਨ ਕੀਤੇ, ਦਾਨ ਕੀਤੇ।"

"ਬੁੱਧੂ ਸ਼ਾਹ! ਇਹ ਤਾਂ ਤੂੰ ਸਾਰੇ ਸੰਗਲ ਵਲ੍ਹੇਟੀ ਗਿਆ ਆਪਣੇ ਉਤੇ।"

"ਸੱਚੇ ਪਾਤਸ਼ਾਹ! ਇਹ ਚੰਗੇ ਕੰਮ ਵੀ ਸੰਗਲ ਨੇ?"

ਮਹਾਰਾਜ ਕਹਿੰਦੇ, "ਹਾਂ! ਇਹ ਸੰਗਲ ਤਾਂ ਬਣਦੇ ਨੇ ਜੇ ਕਹੇ 'ਮੈਂ' ਕਰਦਾ ਹਾਂ। ਜੇ ਮੈਂ ਕਹਿ ਦਿਤਾ, ਮੈਂ ਕਰਦਾ ਹਾਂ ਦਾਨ, ਮੈਂ ਕਰਦਾ ਹਾਂ ਪ੍ਰਚਾਰ, ਮੇਰੇ ਪ੍ਰਚਾਰ ਨਾਲ ਐਨਿਆਂ ਨੇ ਅੰਮ੍ਰਿਤ ਛਕ ਲਿਆ, ਫੇਰ ਇਹ ਹਉਮੈ ਦਾ ਹੀ ਭੁਲੇਖਾ ਹੈ, ਝਖਣਾ-ਝਾਖ ਹੈ, ਕੋਈ ਗੱਲ ਨਹੀਂ ਇਸ ਦੇ ਵਿਚ। ਇਸ ਦਾ ਪੁੰਨ ਤੈਨੂੰ ਮਿਲ ਜਾਏਗਾ, ਸਵਰਗਾਂ 'ਚ ਹੋ ਕੇ ਫੇਰ ਗੇੜਾ

ਖਾ ਕੇ ਆ ਜਾਏਂਗਾ; ਨਿਰੰਕਾਰ ਨਹੀਂ ਮਿਲਣਾ ਜਦੋਂ ਤੱਕ ਹਉਮੈ ਨਹੀਂ ਜਾਂਦੀ। ਇਹ ਰੋਗ ਹੈ। ਸਿੱਧਾਂ ਨੇ ਪੁਛਿਆ ਕਿ ਇਹ ਰੋਗ ਜਾਵੇ ਕਿਵੇਂ?

***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥***
***ਪੰਨਾ - 1***

ਇਹ ਰੋਗ ਕਿਵੇਂ ਜਾਵੇ ਕੂੜ ਦਾ? ਮਹਾਰਾਜ ਕਹਿੰਦੇ -

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥***
***ਪੰਨਾ - 1***

ਰੋਜ਼ ਪੜ੍ਹਦੇ ਹਾਂ ਪਰ ਇਸ ਨੂੰ ਸਮਝਦੇ ਨਹੀਂ ਹਾਂ।

ਕਹਿੰਦੇ, "ਸੰਸਾਰ ਕਿਵੇਂ ਬਣ ਗਿਆ?"

ਮਹਾਰਾਜ ਕਹਿੰਦੇ, ਸੰਸਾਰ ਬਣ ਗਿਆ ਹਉਮੈ ਵਿਚ। ਸਿੱਧਾਂ ਨੇ ਸਵਾਲ ਕਰਿਆ-

***ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ***
***ਕਿਤੁ ਕਿਤੁ ਦੁਖਿ ਬਿਨਸਿ ਜਾਈ॥ ਪੰਨਾ - 946***

ਤੁਸੀਂ ਕਹਿੰਦੇ ਹੋ ਸਾਰੇ ਨਿਰੰਕਾਰ ਹੈ, ਫੇਰ ਸੰਸਾਰ ਕਿਵੇਂ ਬਣ ਗਿਆ, ਦੁਖ ਕਿਵੇਂ ਆ ਗਿਆ? ਫੇਰ ਇਸ ਦੁਖ ਦਾ ਖਾਤਮਾ ਕਿਵੇਂ ਹੋਵੇ?

ਮਹਾਰਾਜ ਕਹਿੰਦੇ -

***ਹਉਮੈ ਵਿਚਿ ਜਗੁ ਉਪਜੈ ਪੁਰਖਾ***
***ਨਾਮਿ ਵਿਸਰਿਐ ਦੁਖੁ ਪਾਈ॥ ਪੰਨਾ - 946***

ਨਾਮ ਦੀ ਸਥਿਤੀ ਹਰੇਕ ਦੇ ਅੰਦਰ ਹੈ। ਪਹਿਲਾਂ ਤਾਂ ਸ਼ਬਦ ਹੈ ਹਰੇਕ ਦੇ ਅੰਦਰ। ਸਾਨੂੰ ਤਾਂ ਸ਼ਬਦ ਦਾ ਹੀ ਨਹੀਂ ਪਤਾ। ਬਥੇਰੇ ਕੰਨ ਬੰਦ ਕਰ-ਕਰ ਕੇ ਵੀ ਦੇਖਦੇ ਹਾਂ ਤਾਂ ਵੀ ਨਹੀਂ ਸੁਣਦਾ। ਮਹਾਰਾਜ ਕਹਿੰਦੇ, "ਤਾਂ ਨਹੀਂ ਸੁਣਦਾ, ਤੇਰਾ ਚਿਤ ਮਾਇਆ ਨਾਲ ਲੱਗਿਆ ਹੋਇਆ ਹੈ, ਦੇਖਣ ਵਾਲੀਆਂ ਚੀਜ਼ਾਂ 'ਚ ਫਸਿਆ ਹੋਇਆ ਹੈ।" ਇਹ ਤਾਂ ਰੌਲਾ-ਘਚੌਲਾ ਐਨਾ ਪਿਆ ਹੋਇਆ ਹੈ ਅੰਦਰ -

***ਮਾਇਆਧਾਰੀ ਅਤਿ ਅੰਨਾ ਬੋਲਾ॥***
***ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ ਪੰਨਾ - 313***

ਚਾਹੇ ਅਮਰੀਕਾ ਚਲਿਆ ਜਾਹ, ਚਾਹੇ ਇੰਗਲੈਂਡ ਚਲਿਆ ਜਾਹ। ਚਾਹੇ Ph.D. ਕਰ ਲੈ, ਚਾਹੇ ਕੁਝ ਹੋਰ ਕਰ ਲੈ। ਹਉਮੈ ਦਾ ਰੌਲਾ ਐਨਾ ਮਚਿਆ ਹੋਇਆ ਹੈ ਅੰਦਰ ਕਿ ਇਹ ਮਾਇਆਧਾਰੀ ਬਣ ਗਿਆ।

ਕਹਿੰਦਾ, "ਜੀ! ਅਸੀਂ ਤਾਂ ਅੱਜ ਤੱਕ ਮਾਇਆਧਾਰੀ ਉਨ੍ਹਾਂ ਨੂੰ ਕਹਿੰਦੇ ਸੀ ਜਿਨ੍ਹਾਂ ਕੋਲ ਪੈਸਾ ਬਹੁਤਾ ਹੁੰਦਾ ਹੈ?"

ਮਹਾਰਾਜ ਕਹਿੰਦੇ, "ਨਹੀਂ! ਜਿਹਨੇ ਦੇਖਣ ਵਾਲੀ, ਸੁਣਨ ਵਾਲੀ ਚੀਜ਼ ਨਾਲ ਚਿਤ ਲਾ ਲਿਆ, ਓਹੀ ਮਾਇਆਧਾਰੀ ਹੋਇਆ ਕਰਦਾ ਹੈ। ਉਸ ਦਾ ਰੌਲਾ-ਘਚੌਲਾ ਐਨਾ ਮਚਿਆ ਹੋਇਆ ਹੈ, ਸ਼ੁਧ ਸ਼ਬਦ ਨਹੀਂ ਸੁਣਦਾ ਅੰਦਰ।"

ਸੋ ਸ਼ਬਦ ਜਦੋਂ ਸੁਣਿਆ ਅੰਦਰ, ਫੇਰ ਨਾਮ ਦੀ ਪ੍ਰਾਪਤੀ ਹੋ ਜਾਏਗੀ। ਜਦੋਂ ਨਾਮ ਦੀ ਪ੍ਰਾਪਤੀ ਹੋਈ ਫੇਰ ਦੁਖਾਂ ਦਾ ਖਾਤਮਾ ਹੋ ਗਿਆ। ਮਹਾਰਾਜ ਕਹਿੰਦੇ ਦੁਖ ਪੈਦਾ ਹੀ ਤਾਂ ਹੁੰਦੇ ਨੇ -

***.......... ਨਾਮਿ ਵਿਸਰਿਐ ਦੁਖੁ ਪਾਈ॥ ਪੰਨਾ - 946***

***ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ***
***ਹਉਮੈ ਸਬਦਿ ਜਲਾਏ॥ ਪੰਨਾ - 946***

ਗੁਰੂ ਦੇ ਰਾਹੀਂ ਹੋ ਕੇ ਗਿਆਨ ਦੇ ਵਿਚ ਤੱਤ ਤੇ ਬ੍ਰਹਮ ਤੱਤ ਦੀ ਵਿਚਾਰ ਕਰੋ - ਮੈਂ ਕੌਣ ਹਾਂ? ਵਾਹਿਗੁਰੂ ਕੌਣ ਹੈ? ਸਾਨੂੰ ਤਾਂ ਇਹ ਪਤਾ ਹੀ ਨਹੀਂ ਹੈ, ਐਨੇ ਸੁਤੇ ਪਏ ਹਾਂ। ਕਿਸੇ ਨੂੰ ਪੁਛੋ ਤੂੰ ਕੌਣ ਹੈਂ, ਤਾਂ ਇਹ ਕਹੇਗਾ ਕਿ ਇਹ ਜੋ ਮਿੱਟੀ ਦਾ ਪੁਤਲਾ ਜਿਹਾ ਖੜ੍ਹਾ ਹੈ, ਇਹ ਮੈਂ ਹੀ ਹਾਂ -

***ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥ ਪੰਨਾ - 487***

ਨਚਦਾ ਫਿਰਦਾ ਹੈ -

***ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥***
***ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥***
***ਮਾਇਆ ਗਈ ਤਬ ਰੋਵਨੁ ਲਗਤੁ ਹੈ॥ ਪੰਨਾ - 487***

ਮਹਾਂਪੁਰਸ਼ ਕਹਿੰਦੇ ਨੇ ਆਹ ਦੇਖੋ ਕਿਵੇਂ ਨਚਦੇ ਫਿਰਦੇ ਨੇ ਮਿੱਟੀ ਦੇ ਪੁਤਲੇ। ਕਿਤੇ ਕੋਈ ਮੁਕਦਮਾ ਕਰ ਰਿਹਾ ਹੈ, ਕੋਈ ਡਾਗਾਂ ਮਾਰ ਰਿਹਾ ਹੈ ਕਿਸੇ ਦੇ ਸਿਰ ਵਿਚ, ਕੋਈ ਗਾਲ੍ਹਾਂ ਕੱਢ ਰਿਹਾ ਹੈ। ਕੋਈ ਕੁਝ ਕਰ ਰਿਹਾ ਹੈ, ਕੋਈ ਕੁਝ ਕਰ ਰਿਹਾ ਹੈ। ਇਹ ਮਿੱਟੀ ਦੇ ਪੁਤਲੇ ਆਪਣੇ-ਆਪ ਨੂੰ ਪਛਾਣਦੇ ਨਹੀਂ ਕਿ ਅਸੀਂ ਕੌਣ ਹਾਂ। ਏਸ ਤਰ੍ਹਾਂ ਨਾਲ ਕਹਿੰਦੇ ਨੇ -

***ਧਾਰਨਾ - ਕੈਸੇ ਨਚਤ ਹੈ, ਮਾਟੀ ਕਾ ਪੂਤਰਾ -2, 2.***
***ਮਾਟੀ ਕਾ ਪੂਤਰਾ, ਕੈਸੇ ਨਚਤ ਹੈ -2, 2.***
***ਕੈਸੇ ਨਚਤ ਹੈ, ਮਾਟੀ ਕਾ ਪੂਤਰਾ -2, 2.***

ਆਹ ਦੇਖੋ ਕਿਵੇਂ ਮਿੱਟੀ ਦੇ ਪੁਤਲੇ ਨਚਦੇ ਫਿਰਦੇ ਨੇ। ਆਪਣੇ-ਆਪ ਨੂੰ ਨਹੀਂ ਪਛਾਣਦੇ ਕਿ ਮੈਂ ਕੌਣ ਹਾਂ। ਜੇ ਆਪ ਨੂੰ ਨਹੀਂ ਪਤਾ ਤਾਂ ਪੁਛ ਲਓ, ਮਹਾਂਪੁਰਸ਼ਾਂ ਨੂੰ ਪੁਛ ਲਓ, ਗੁਰੂਆਂ ਨੂੰ ਪੁਛ ਲਓ। ਗੁਰੂ ਕਹਿੰਦੇ ਨੇ -

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***
***ਪੰਨਾ - 441***

ਕਿਉਂ ਫਸਿਆ ਹੋਇਆ ਹੈਂ ਮਿੱਟੀ ਦੇ ਅੰਦਰ। ਜੇ ਮਿੱਟੀ 'ਚੋਂ ਨਿਕਲਣਾ ਨਹੀਂ ਤਾਂ ਇਥੇ ਜੰਮੀ ਜਾਏਂਗਾ - ਮਰੀ ਜਾਏਂਗਾ। ਐਨਾ ਕੁ ਤਾਂ ਮੰਨ ਲੈ। ਜੇ ਹੋਰ ਨਹੀਂ ਬਹੁਤ ਮੰਨ ਸਕਦਾ - ਆਪਣੇ ਆਪ ਨੂੰ ਆਤਮਾ ਮੰਨ ਲੈ, ਆਹ ਮਿੱਟੀ ਦਾ ਪੁਤਲਾ ਨਾ ਸਮਝ। ਐਨਾ ਭੁਲੇਖਾ ਹੈ B.A, M.A, Ph.D ਪੜ੍ਹੀ ਹੋਈ ਦੁਨੀਆਂ ਨੂੰ।

***ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ...........॥***
***ਪੰਨਾ - 946***

ਜਦੋਂ ਗਿਆਨ ਦਾ ਤੱਤ ਵਿਚਾਰ ਲਿਆ, ਫੇਰ ਆਪਣੇ ਸਰੂਪ ਦਾ ਪਤਾ ਚਲ ਗਿਆ। ਫੇਰ ਕਹਿੰਦੇ ਇਸ ਦੇ ਨਾਲ ਕੀ ਹੁੰਦਾ ਹੈ -

***............. ਹਉਮੈ ਸਬਦਿ ਜਲਾਏ॥ ਪੰਨਾ - 946***

ਸ਼ਬਦ ਦੀ ਪ੍ਰਾਪਤੀ ਹੋ ਜਾਣੀ ਹੈ ਤੇ ਹਉਮੈ ਦਾ ਤੱਤ ਜਲ ਜਾਣਾ ਹੈ।

***ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ॥***
***ਪੰਨਾ – 602***

ਫੇਰ ਤਨ ਵੀ ਨਿਰਮਲ ਹੋ ਗਿਆ, ਮਨ ਵੀ ਨਿਰਮਲ ਹੋ ਗਿਆ, ਜਿਹੜੀ ਬੋਲਦਾ ਹੈ, ਉਹ ਬਾਣੀ ਵੀ ਨਿਰਮਲ ਹੋ ਗਈ ਬਾਣੀ ਤੇ ਗਿਆਨ ਹੋ ਗਿਆ ਕਿ ਵਾਹਿਗੁਰੂ ਜੀ ਇਸ ਦੇ ਸਰੀਰ ਵਿਚ ਸਮਾਏ ਹੋਏ ਹਨ। ਸੋ ਇਹ ਹਉਮੈ ਦਾ ਰੋਗ ਮਨੁੱਖ ਨੂੰ ਲੱਗਿਆ ਹੋਇਆ ਹੈ –

***ਹਉਮੈ ਰੋਗੁ ਮਾਨੁਖ ਕਉ ਦੀਨਾ॥ ਪੰਨਾ – 1140***

ਹਉਮੈ ਦਾ ਰੋਗ ਮਨੁੱਖ ਨੂੰ ਦੇ ਦਿਤਾ। ਰੋਗੀ ਹੋਏ ਹੋਏ ਅਸੀਂ ਕਹਿੰਦੇ ਹਾਂ ਕਿ ਅਸੀਂ ਤਾਂ ਰੋਗੀ ਹੀ ਨਹੀਂ, ਕਦੇ ਵੀ ਦਾਰੂ (ਦਵਾਈ) ਨਹੀਂ ਲੈਂਦੇ। ਡਿਸਪੈਂਸਰੀ ਚਲਦੀ ਹੈ ਇਥੇ free, ਜੇ ਬਿਮਾਰ ਹੋਏ ਤਾਂ ਉਥੋਂ ਦਾਰੂ ਲਵਾਂਗੇ। ਤੁਹਾਡਾ ਮਨ ਬਿਮਾਰ ਹੈ ਪ੍ਰੇਮੀਓ! ਇਸ ਦੀ ਵੀ ਦਾਰੂ ਲਓ। ਕਹਿੰਦੇ ਸਾਨੂੰ ਤਾਂ ਕੋਈ ਦੁਕਾਨ ਹੀ ਨਹੀਂ ਲਭਦੀ ਜਿਥੇ ਹਉਮੈ ਰੋਗ ਦੀ ਵੀ ਦਾਰੂ ਹੁੰਦੀ ਹੈ। ਮਹਾਰਾਜ ਕਹਿੰਦੇ, ਹਾਂ, ਇਸ ਦੀ ਦਾਰੂ ਹੁੰਦੀ ਹੈ, ਸੁਣ ਲਓ ਧਿਆਨ ਨਾਲ –

***ਧਾਰਨਾ – ਹਉਮੈ ਰੋਗ ਦੀ ਸ਼ਬਦ ਹੈ ਦਾਰੂ,***
***ਮਿਲਦੀ ਸਤਿਗੁਰੂ ਪੂਰਿਆਂ ਤੋਂ –2, 2.***
***ਮੇਰੇ ਪਿਆਰੇ, ਮਿਲਦੀ ਸਤਿਗੁਰ ਪੂਰਿਆਂ ਤੋਂ –2, 2.***
***ਹਉਮੈ ਰੋਗ ਦੀ ਸ਼ਬਦ ਹੈ ਦਾਰੂ, ......2***

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥***
***ਪੰਨਾ – 466***

ਦਾਰੂ ਮਿਲਦੀ ਹੈ ਗੁਰੂ ਤੋਂ, ਉਹ ਹੈ ਸ਼ਬਦ ਦੀ ਦਾਰੂ। ਫੇਰ ਕਹਿੰਦੇ ਆਪਣੀ ਕਿਰਪਾ ਆਪਣੇ ਆਪ ਤੇ ਆਪ ਹੀ ਕਰ। ਰੱਬ ਨੂੰ ਨਾ ਦੋਸ਼ ਦੇਹ ਕਿ ਜੇ ਨਾਮ ਜਪਾਉ ਤਾਂ ਜਪਾਂਗੇ।

ਚਾਰ ਕਿਰਪਾ ਹੁੰਦੀਆਂ ਨੇ –

ਤੇਰੇ ਤੇ ਕਿਰਪਾ ਕੀਤੀ ਪ੍ਰਮੇਸ਼ਰ ਨੇ ਤੈਨੂੰ ਮਨੁੱਖ ਦਾ ਜਾਮਾ ਦੇ ਦਿਤਾ। ਮਾਂ–ਬਾਪ ਨੇ ਕਿਰਪਾ ਕੀਤੀ ਤੈਨੂੰ ਨਸ਼ਿਆਂ ਤੋਂ ਬਚਾ ਕੇ, ਪੜ੍ਹਾ ਲਿਖਾ ਕੇ ਬੰਦਾ ਬਣਾ ਦਿਤਾ। ਪਾਲ ਦਿਤਾ, ਪਲੋਸ ਦਿਤਾ, ਤੈਥੋਂ ਕੋਈ ਦਿਹਾੜੀ ਨਹੀਂ ਮੰਗੀ, ਕੋਈ ਮਜ਼ਦੂਰੀ ਨਹੀਂ ਮੰਗੀ। ਸਭ ਕੁਝ ਕੁਰਬਾਨ ਕਰ ਦਿਤਾ।

ਤੀਸਰੀ ਕਿਰਪਾ ਕਰ ਦਿਤੀ ਗੁਰੂ ਨੇ। ਅੰਮ੍ਰਿਤ ਛਕਾ ਦਿਤਾ ਪੰਜ ਪਿਆਰਿਆਂ ਨੇ, ਨਾਮ ਦੀ ਦਾਰੂ ਦੇ ਦਿਤੀ ਕਿ ਕਹਿ 'ਵਾਹਿਗੁਰੂ'; ਵਾਹਿਗੁਰੂ ਦਾ ਮੰਤਰ ਹੁਣ ਦਿਨ–ਰਾਤ ਜਪੀ ਜਾਹ।

ਚੌਥੀ ਕਿਰਪਾ ਹੁਣ ਤੂੰ ਆਪ ਕਰਨੀ ਹੈ – ਅੰਮ੍ਰਿਤ ਵੇਲੇ ਉਠਣਾ ਹੈ –

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਪੰਨਾ – 305***

ਫੇਰ ਕੀ ਕਰੇ?

***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥***
***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ***
***ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਪੰਨਾ – 305***

ਪੰਜ ਪਿਆਰੇ ਜਿਹੜਾ ਉਪਦੇਸ਼ ਦੇ ਰਹੇ ਨੇ ਕਿ ਇਹ ਮੂਲ ਮੰਤਰ ਹੈ –

***ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥***
***ਜਪੁ॥***
***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ***
***ਨਾਨਕ ਹੋਸੀ ਭੀ ਸਚੁ॥***

ਪੂਰਾ ਦਸਦੇ ਨੇ। ਸਾਰੇ ਇਕ ਜ਼ੁਬਾਨ ਹੋ ਕੇ ਬੋਲਦੇ ਨੇ, ਮਗਰ ਅੰਮ੍ਰਿਤ ਛਕਣ ਵਾਲੇ ਬੋਲਦੇ ਨੇ। ਫੇਰ ਪੰਜੇ ਬੋਲਦੇ ਨੇ 'ਵਾਹਿਗੁਰੂ–ਵਾਹਿਗੁਰੂ', ਸਾਰੇ ਪਿਛੇ ਬੋਲਦੇ ਨੇ। ਕਹਿੰਦੇ ਇਹ ਮੰਤਰ ਹੈ ਇਸੇ ਮੰਤਰ ਨਾਲ ਸਭ ਕੁਝ ਹੋ ਜਾਣਾ ਹੈ। ਹੁਣ ਤੂੰ ਕਿਰਪਾ ਆਪਣੇ ਆਪ ਤੇ ਆਪ ਹੀ ਕਰੀਂ –

***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ............॥***
***ਪੰਨਾ – 305***

ਫੇਰ ਇਸ ਦੇ ਨਾਲ ਹੋਏਗਾ ਕੀ?

***............. ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਪੰਨਾ – 305***

ਦੋਖ ਵੀ, ਹੱਤਿਆ ਵੀ, ਪਾਪ ਵੀ ਸਭ ਲਹਿ ਜਾਣਗੇ ਮੈਨੂੰ ਕਹਿਣਗੇ ਕਿਰਪਾ ਤਾਂ ਜੀ ਤੁਸੀਂ ਕਰ ਦਿਓ। । ਮੈਂ ਕਹੂੰ ਬੀਬਾ! ਜਪੁਜੀ ਸਾਹਿਬ ਦੇ ਪਾਠ ਕਰ। ਨਾ ਜੀ! ਉਹ ਤਾਂ ਨਹੀਂ ਹੁੰਦੇ, ਤੁਸੀਓਂ ਕਿਰਪਾ ਕਰ ਦਿਓ। ਮੈਂ ਕਿਹਾ, ਬੀਬਾ, ਕਦੇ ਮੈਨੂੰ

ਤੂੰ ਕਹਿੰਦੀ ਹੈਂ ਰੋਟੀ ਖਾਣ ਵੇਲੇ, ਕਿ ਕਿਰਪਾ ਕਰ ਦਿਓ, ਮੇਰੇ ਮੂੰਹ ਵਿਚ ਪਾ ਦਿਓ। ਰੋਟੀ ਤੂੰ ਆਪ ਖਾਂਦੀ ਹੈਂ, ਨਹਾਉਂਦੀ ਆਪ ਹੈਂ। ਰੋਟੀ ਤੁਸੀਓਂ ਪਕਾ ਕੇ ਮੈਨੂੰ ਖੁਆ ਦਿਓ। ਆਹ ਗੱਲ ਬਣਦੀ ਹੈ? ਕੋਈ ਕਦੇ ਕਹਿੰਦਾ ਹੈ ਕਿ ਰੋਟੀ ਖੁਆਓ ਤਾਂ ਖਾਵਾਂਗੇ, ਮੇਜ਼ ਤੇ ਰੱਖੀ ਹੋਈ ਹੈ। ਖਾਂਦਾ ਨਹੀਂ ਭਾਈ! ਕਹਿੰਦੇ ਖੁਆਓਂਗੇ ਤਾਂ ਖਾਵਾਂਗਾ। ਉਹ ਤੇਰੇ ਕੋਲ ਰੋਟੀ ਬਣੀ ਬਣਾਈ ਆ ਗਈ ਮੇਜ਼ ਤੇ, ਹੁਣ ਆਪਣੇ ਹੱਥ ਹਿਲਾ; ਚਲੋ ਮੂੰਹ 'ਚ ਬੁਰਕੀ ਪਾ ਦਿਤੀ, ਹੁਣ ਤੂੰ ਚਬਦਾ ਨਹੀਂ। ਕਹਿੰਦਾ ਚਬਾਓਂਗੇ ਤਾਂ ਚੱਬਾਵਾਂ।

ਇਹ ਵੀ ਕੰਮ ਹੋ ਜਾਏਗਾ, ਜ਼ੋਰ-ਜ਼ੋਰ ਦੀ ਜਬਾੜਾ ਦੱਬੀ ਜਾਓ। ਅੱਗੇ ਕਿਵੇਂ ਲੰਘਾਵਾਂਗੇ? ਕੁਝ ਤਾਂ ਕਰਨਾ ਹੀ ਪੈਣਾ ਹੈ। ਅੱਗੇ ਫੇਰ ਮਿਹਦੇ 'ਚ ਹਜ਼ਮ ਕਿਵੇਂ ਕਰੋਗੇ? ਉਥੇ ਤਾਂ ਆਪੇ ਹੀ ਕਿਰਪਾ ਕਰਦਾ ਹੈ ਫੇਰ। ਨਾਮ ਜਪਣ ਵੇਲੇ ਢੁੱਚਰ ਅੜਾਉਂਦਾ ਹੈ।

ਸੋ ਮਹਾਰਾਜ ਕਹਿੰਦੇ ਜੇ ਰੋਗ ਸੱਚੀ ਮੁਚੀ ਦੂਰ ਕਰਨਾ ਹੈ ਤਾਂ ਗੁਰ ਸ਼ਬਦ ਲੈ ਲੈ। ਜਿਥੇ ਸ਼ਬਦ ਆ ਗਿਆ, ਜਦੋਂ ਤੈਨੂੰ ਨਾਮ ਦੀ ਪ੍ਰਾਪਤੀ ਹੋ ਗਈ, ਨਾਮ ਤੇਰੇ ਵਿਚ ਪ੍ਰਗਟ ਹੋ ਗਿਆ, ਹਿਰਦੇ 'ਚ ਵਸ ਗਿਆ, ਫੇਰ ਦੋ ਗੱਲਾਂ ਆਉਣੀਆਂ ਨੇ - ਇਕ ਤਾਂ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ - 649***

ਜਦੋਂ ਵਸ ਗਿਆ ਹਿਰਦੇ ਵਿਚ ਤਾਂ 9 ਨਿਧੀਆਂ, 18 ਸਿਧੀਆਂ ਮਿੰਨਤਾਂ ਕਰਦੀਆਂ ਫਿਰਦੀਆਂ ਹਨ -

***ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ...........॥***
***ਪੰਨਾ - 637***

ਚਰਨੀ ਲਗ ਜਾਂਦੀ ਹੈ ਆ ਕੇ ਕਿ ਮੈਨੂੰ ਵਰਤ ਲਓ। ਉਹ ਠੇਡੇ ਮਾਰਦੇ ਨੇ ਕਿ ਜਾਹ! ਪਰ੍ਹੇ ਰਹਿ। ਦੂਸਰਾ ਇਹ ਹੈ ਕਿ **ਜਦੋਂ ਨਾਮ ਵਸ ਗਿਆ ਤਾਂ ਪਰਮ ਸ਼ਾਂਤੀ 'ਸਤਿ-ਚਿਤ-ਅਨੰਦ' ਦੀ ਅਵਸਥਾ ਆਦਮੀ ਦੇ ਅੰਦਰ ਤਾਰੀ ਹੋ ਜਾਂਦੀ ਹੈ। ਰੋਗ ਸਭ ਮਿਟ ਜਾਂਦੇ ਹਨ, ਸ਼ੰਕਾ ਸਭ ਮਿਟ ਜਾਂਦੀ ਹੈ, ਭਟਕਣਾ ਮਿਟ ਜਾਂਦੀ ਹੈ, ਕਲਪਣਾ ਮਿਟ ਜਾਂਦੀ ਹੈ। ਸੁਵਸਥ ਅਵਸਥਾ ਪ੍ਰਾਪਤ ਹੋ ਜਾਂਦੀ ਹੈ -**

***ਨਾਨਕ ਭਗਤਾ ਸਦਾ ਵਿਗਾਸੁ॥ ਪੰਨਾ - 2***

**ਵਿਗਾਸ ਹੋ ਜਾਂਦਾ ਹੈ, ਖੇੜਾ ਆ ਜਾਂਦਾ ਹੈ। ਚਿਹਰੇ ਤੇ ਪ੍ਰਗਟ ਹੋਣਾ ਸ਼ੁਰੂ ਹੋ ਜਾਂਦਾ ਹੈ। ਹਉਂਕੇ ਨਹੀਂ ਲੈਂਦਾ, ਹਾਵੇ ਨਹੀਂ ਆਉਂਦੇ, ਮੱਥੇ ਝੁਰੜੀਆਂ ਨਹੀਂ ਪਈਆਂ ਹੋਈਆਂ, ਅੱਖਾਂ ਵਿਚ ਕ੍ਰੂਰਤਾ ਨਹੀਂ ਹੁੰਦੀ, ਪਿਆਰ ਹੁੰਦਾ ਹੈ ਹਰੇਕ ਨੂੰ ਖਿਚਦਾ ਹੈ, ਬੋਲਦਾ ਹੈ ਤਾਂ ਖਿਚਦਾ ਹੈ, ਝਾਕਦਾ ਹੈ ਤਾਂ ਖਿਚਦਾ ਹੈ ਕਿਉਂਕਿ ਅੰਦਰ ਖੇੜਾ ਭਰਿਆ ਪਿਆ ਹੈ। ਉਸ ਦੇ ਅੰਦਰ ਨਾਮ ਦਾ ਨਿਵਾਸ ਹੋ ਗਿਆ, ਨਾਮ ਪ੍ਰਗਟ ਹੋ ਗਿਆ।** ਜਿਥੇ ਨਾਮ ਪ੍ਰਗਟ ਹੋ ਗਿਆ ਉਥੇ ਮਹਾਰਾਜ ਕਹਿੰਦੇ -

***ਹਉਮੈ ਨਾਵੈ ਨਾਲਿ ਵਿਰੋਧੁ ਹੈ..........॥ ਪੰਨਾ - 560***

ਇਹ ਦੋਵੇਂ ਇਕੱਠੇ ਨਹੀਂ ਰਹਿੰਦੇ -

***......... ਦੋਇ ਨਾ ਵਸਹਿ ਇਕ ਠਾਇ॥ ਪੰਨਾ - 560***

ਜਾਂ ਤਾਂ ਹਉਮੈ ਰਹੇਗੀ ਜਾਂ ਨਾਮ ਰਹੇਗਾ। ਜੇ ਨਾਮ ਨਹੀਂ ਆਇਆ ਤਾਂ ਸਮਝ ਲਓ ਹਉਮੈ ਵਿਚ ਫਿਰਦੇ ਹਾਂ। ਜੇ ਹਉਮੈ ਵਿਚ ਹੈ ਤਾਂ ਸੇਵਾ ਥਾਉਂ ਨਹੀਂ ਪੈਂਦੀ ਪਿਆਰਿਆ! ਕਿਉਂਕਿ ਤੇਰੇ ਅੰਦਰ ਹਉਮੈ ਹੈ -

***ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥***
***ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥***
***ਪੰਨਾ - 560***

ਤੂੰ ਗੁਰੂ ਦਾ ਸ਼ਬਦ ਕਮਾ ਤੇ ਜੇ ਸੇਵਾ ਕਰਕੇ 'ਮੈਂ' ਧਾਰਦਾ ਹੈਂ, ਗੁੱਸੇ ਵੀ ਹੋਣਾ ਪਏਗਾ, ਕਿਸੇ ਨੇ ਕਹਿ ਦੇਣਾ ਹੈ ਕਿ ਤੂੰ ਕੀ ਕਰਦਾ ਹੈਂ? ਉਥੇ ਹੀ ਗੁੱਸੇ ਹੋ ਜਾਏਗਾ ਕਿ ਮੈਂ ਕੀਰਤਨ ਵੀ ਕਰਿਆ, ਪ੍ਰਚਾਰ ਵੀ ਕਰਿਆ, ਘਰ ਵੀ ਛੱਡਿਆ, ਬਾਰ ਵੀ ਛੱਡਿਆ ਮੈਨੂੰ ਇਉਂ ਕਹਿੰਦੇ ਨੇ। ਉਹ, ਤਾਂ ਕਹਿੰਦੇ ਨੇ, ਤੇਰੇ ਵਿਚ ਹਉਮੈ ਹੈ, ਜੇ ਹਉਮੈ ਨਾ ਹੋਵੇ ਤਾਂ ਤੇਰੇ ਤੇ ਅਸਰ ਹੀ ਨਾ ਹੋਵੇ, ਕਿਉਂ ਕਿ -

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ***
***ਲੋਭੁ ਮੋਹਿ ਅਭਿਮਾਨਾ॥***
***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥***
***ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥***
***ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ***
***ਤਿਹ ਘਟਿ ਬ੍ਰਹਮੁ ਨਿਵਾਸਾ॥***
***ਗੁਰ ਕਿਰਪਾ ਜਿਹ ਨਰ ਕਉ ਕੀਨੀ***
***ਤਿਹ ਇਹ ਜੁਗਤਿ ਪਛਾਨੀ॥***
***ਨਾਨਕ ਲੀਨ ਭਇਓ ਗੋਬਿੰਦ ਸਿਉ***
***ਜਿਉ ਪਾਨੀ ਸੰਗਿ ਪਾਨੀ॥ ਪੰਨਾ - 634***

ਇਹ ਅਵਸਥਾ ਆ ਜਾਣੀ ਹੈ ਜਦੋਂ ਹਉਮੈ ਨਹੀਂ ਹੋਏਗੀ। ਮਹਾਰਾਜ ਕਹਿੰਦੇ, ਗੁਰੂ ਦੇ ਸ਼ਬਦ ਦੀ ਕਮਾਈ ਕਰ। ਫੇਰ ਜਦੋਂ ਇਸ ਜੀਵਨ ਮੁਕਤਿ ਅਵਸਥਾ ਵਿਚ ਆ ਗਿਆ, ਫੇਰ ਹੁਕਮ ਦੇ ਵਿਚ ਰਹਿੰਦਾ ਹੈ - ਆਪ ਨਹੀਂ ਕੁਝ ਵੀ ਕਰਦਾ, ਉਸ ਦਾ ਸਰੀਰ ਫੇਰ cosmic (ਦਰਗਾਹੀ) ਹੁਕਮ ਵਿਚ ਹਿਲਦਾ ਹੈ -

***ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥***
***ਪੰਨਾ - 560***

ਤੇ ਜਿਹੜਾ ਇਹ ਤੈਨੂੰ ਦਿਸਦਾ ਸਰੀਰ ਹੈ ਜਿਹਨੂੰ 'ਮੈਂ' ਕਹਿੰਦਾ ਹੈਂ, ਮਹਾਰਾਜ ਕਹਿੰਦੇ ਇਹ ਸਭ ਹਉਮੈ ਹੈ।

***ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥***
***ਪੰਨਾ - 560***

ਹਉਮੈ 'ਚ ਹੀ ਜੰਮਦਾ ਹੈ, ਹਉਮੈ 'ਚ ਹੀ ਮਰਦਾ ਹੈ -

***ਹਉਮੈ ਵਡਾ ਗੁਬਾਰੁ ਹੈ***
***ਹਉਮੈ ਵਿਚਿ ਬੁਝਿ ਨ ਸਕੈ ਕੋਇ॥ ਪੰਨਾ - 560***

ਗੁਬਾਰ ਹੈ, ਬੇਅੰਤ ਚੜ੍ਹਿਆ ਹੋਇਆ। ਕਿਵੇਂ ਕਰੀਏ ਕੋਈ

ਹੈ ਰਾਹ ਤਰਨ ਦਾ? ਭਵਜਲ ਬਹੁਤ ਹੀ ਅਸਗਾਹ ਹੈ, ਜਿਵੇਂ ਹੁਣ ਆ ਰਿਹਾ ਹੈ ਵਰੋਲਾ। ਇਕ ਵਾਰੀ ਅਮਰੀਕਾ 'ਚ ਆਇਆ ਸੀ, 200 ਫੁਟ ਉਚੀ ਲਹਿਰ ਚਲਦੀ ਸੀ ਤੇ 200 ਮੀਲ ਦੀ ਰਫਤਾਰ ਨਾਲ ਘੁੰਮਦਾ ਸੀ। ਐਨਾ ਪਾਣੀ ਧਰਤੀ ਤੇ ਲਿਆ ਕੇ ਮਾਰਿਆ, ਵੱਡੀਆਂ-ਵੱਡੀਆਂ ਬਿਲਡਿੰਗਾਂ ਰੋੜ੍ਹ ਕੇ ਲੈ ਗਿਆ, ਸੜਕਾਂ ਰੋੜ ਦਿਤੀਆਂ। ਮੈਂ ਉਥੇ ਦੇਖਦਾ ਸੀ ਕਿ ਕਿੱਡੀ ਤਾਕਤ ਹੈ ਇਸ ਦੇ ਵਿਚ। ਇਸ ਤਰ੍ਹਾਂ ਹੀ ਗੁਬਾਰ ਹੈ ਸਾਧ ਸੰਗਤ ਜੀ, ਹਉਮੈ ਦਾ। ਮਹਾਰਾਜ ਕਹਿੰਦੇ -

***ਹਉਮੈ ਵਡਾ ਗੁਬਾਰੁ ਹੈ***
***ਹਉਮੈ ਵਿਚਿ ਬੁਝਿ ਨ ਸਕੈ ਕੋਇ॥ ਪੰਨਾ - 560***

ਆਪਣੇ ਆਪ ਦੇ ਸਰੂਪ ਦਾ ਗਿਆਨ ਨਹੀਂ ਹੁੰਦਾ -

***ਹਉਮੈ ਵਿਚਿ ਭਗਤਿ ਨ ਹੋਵਈ..........॥***
***ਪੰਨਾ - 560***

ਜੇ ਹਉਮੈ ਹੈ ਤਾਂ ਭਗਤੀ ਵੀ ਨਹੀਂ ਹੁੰਦੀ -

***.........ਹੁਕਮੁ ਨ ਬੁਝਿਆ ਜਾਇ॥ ਪੰਨਾ - 560***

ਨਾ ਫੇਰ ਇਲਾਹੀ, ਅਗੰਮੀ ਹੁਕਮ ਨੂੰ ਬੁੱਝ ਸਕਦਾ ਹੈ -

***ਨਾਨਕ ਸਤਿਗੁਰਿ ਮਿਲਿਐ ਹਉਮੈ ਗਈ***
***ਤਾ ਸਚੁ ਵਸਿਆ ਮਨਿ ਆਇ॥***
***ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥***
***ਪੰਨਾ - 560***

ਸਤਿਗੁਰੂ ਨੇ ਸੱਚ ਸ਼ਬਦ ਦੇ ਦਿਤਾ ਤਾਂ ਫੇਰ ਸੱਚ ਦੀ ਪ੍ਰਾਪਤੀ ਹੋ ਗਈ, ਇਸ ਤਰ੍ਹਾਂ ਹੰਗਤਾ ਤੇ ਮਮਤਾ ਦਾ ਨਾਸ਼ ਹੋ ਜਾਂਦਾ ਹੈ। ਸੋ ਹਉਮੈ ਦੇ ਬਾਰੇ ਬਹੁਤ ਸਮਝਾਉਣ ਦਾ ਯਤਨ ਕਰਿਆ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਹਉਮੈ ਦਾ ਬਹੁਤ ਜ਼ਿਕਰ ਆਉਂਦਾ ਹੈ ਕੋਈਓ ਸ਼ਬਦ ਐਸਾ ਹੋਏਗਾ ਜਿਸ ਦੇ ਵਿਚ ਇਨ੍ਹਾਂ ਚੀਜ਼ਾਂ ਦਾ ਜ਼ਿਕਰ ਨਾ ਹੋਵੇ, 5 -

ਇਕ ਤਾਂ ਥੋੜ੍ਹੀ ਦੇਰ ਬਾਅਦ ਹਰ ਸ਼ਬਦ ਵਿਚ ਤੁਹਾਨੂੰ 'ਸੰਤ' ਦੇ ਬਾਰੇ ਗੱਲ ਆਏਗੀ ਕਿ ਸੰਤ ਨੂੰ, ਗੁਰਮੁਖ ਨੂੰ ਮਿਲੇ ਬਗੈਰ ਤੇਰਾ ਕੰਮ ਨਹੀਂ ਬਣਨਾ, ਤੂੰ ਗੁਰਮੁਖਾਂ ਦੀ ਸੰਗਤ ਕਰ, ਗੁਰਮੁਖਾਂ ਨੂੰ ਮਿਲ, ਇਸ ਤਰ੍ਹਾਂ ਗੁਰੂ ਦੀ ਬਾਣੀ ਤੇਰੀ ਸਮਝ 'ਚ ਨਹੀਂ ਆਉਣੀ। ਜਿਨ੍ਹਾਂ ਨੇ ਕਮਾਈ ਕੀਤੀ ਹੋਈ ਹੈ ਉਨ੍ਹਾਂ ਦੇ ਮੁਖ ਤੋਂ ਜਦੋਂ ਬਾਣੀ ਨਿਕਲਣੀ ਹੈ, ਉਦੋਂ ਸਮਝ ਆ ਜਾਣੀ ਹੈ। ਸੰਤ ਕਹਿੰਦੇ ਤੂੰ ਗੁਰੂ ਗ੍ਰੰਥ ਸਾਹਿਬ ਦੀਆਂ ਸਾਰੀਆਂ ਗੱਲਾਂ ਮੰਨ। ਜਦੋਂ ਸਾਰੀਆਂ ਮੰਨਣ ਲਗਦਾ ਹੈ ਤਾਂ ਗੁਰਬਾਣੀ ਕਹਿੰਦੀ ਹੈ, ਤੂੰ ਸੰਤਾਂ ਕੋਲ ਜਾਹ, ਮੈਂ ਤਾਂ ਧੂੜੀ ਮੰਗਦਾ ਹਾਂ ਉਨ੍ਹਾਂ ਦੀ, ਤੂੰ ਵੀ ਜਾਹ, ਸੇਵਾ ਕਰ, ਤਨ, ਮਨ, ਧਨ ਦੇਹ। ਤੀਸਰਾ ਜਿਕਰ ਆਉਂਦਾ ਹੈ ਮਨ ਦਾ, ਬਾਰ-ਬਾਰ ਮਨ ਦਾ ਜਿਕਰ ਆਉਂਦਾ ਹੈ। ਚੌਥਾ ਆਉਂਦਾ ਹੈ 'ਸ਼ਬਦ' ਦਾ। ਪੰਜਵਾਂ ਆਉਂਦਾ ਹੈ ਹੁਕਮ ਦਾ, ਛੇਵਾਂ ਆਉਂਦਾ ਹੈ 'ਨਾਮ' ਦਾ। ਆਹ 6 ਗੱਲਾਂ ਜੇ ਸਮਝ 'ਚ ਆ ਜਾਣ ਤਾਂ ਰਸਤਾ ਕੁਝ ਨਿਬੜ ਜਾਇਆ ਕਰਦਾ ਹੈ। ਸੋ ਬਾਰ-ਬਾਰ ਸਮਝਾਉਂਦੇ ਨੇ। ਮਹਾਰਾਜ ਕਹਿੰਦੇ ਹਨ -

***ਹਉ ਮੈ ਕਰੀ ਤਾ ਤੂ ਨਾਹੀ.........॥ ਪੰਨਾ - 1092***

ਜੇ ਮੈਂ ਹਾਂ ਤਾਂ ਤੂੰ ਨਹੀਂ ਹੈ -

***................ਤੂ ਹੋਵਹਿ ਹਉ ਨਾਹਿ॥ ਪੰਨਾ - 1092***

ਜੇ ਤੂੰ ਹੈ ਤਾਂ ਮੈਂ ਨਹੀਂ ਹਾਂ। ਅਜੀਬ ਬੁਝਾਰਤ ਪਾ ਦਿਤੀ। ਬੁਝੋ ਇਹਨੂੰ -

***ਬੁਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥***
***ਪੰਨਾ - 1093***

ਬੋਲ ਕੇ ਨਾ ਦੱਸਿਓ, ਅੰਦਰ ਅਨੁਭਵ ਵਿਚ ਜਾ ਕੇ ਬੁੱਝੋ, ਅਸੀਂ ਕੀ ਗੱਲ ਕਹਿ ਦਿਤੀ।

***ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥***
***ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥***
***ਪੰਨਾ - 260***

ਜਦੋਂ ਖੁਦੀ, ਹਉਮੈ ਮਿਟ ਗਈ ਜਿਹੜਾ ਵਾਹਿਗੁਰੂ ਹੈ ਉਹ ਉਸੇ ਵੇਲੇ ਅੰਦਰ ਵੀ, ਬਾਹਰ ਵੀ, ਕੋਈ ਥਾਉਂ ਨਹੀਂ ਜਿਥੇ ਉਹ ਦ੍ਰਿਸ਼ਟੀ ਨਾ ਆਵੇ, ਹਰ ਥਾਂ ਤੇ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਸੋ ਇਸ ਤਰ੍ਹਾਂ ਦੇ ਨਾਲ ਭਾਈ ਲਹਿਣਾ ਜੀ ਨੇ ਬਹੁਤ ਸਾਵਧਾਨਤਾ ਦੇ ਨਾਲ, ਜਿਵੇਂ ਪਿਆਸੇ ਨੂੰ ਪਾਣੀ ਦੀ ਪਿਆਸ ਹੁੰਦੀ ਹੈ, ਇਕ ਕਤਰਾ ਵੀ ਹੇਠਾਂ ਨਹੀਂ ਡੁਲ੍ਹਣ ਦੇਣਾ ਚਾਹੁੰਦਾ, ਇਸ ਤਰ੍ਹਾਂ ਦੇ ਨਾਲ ਆਪ ਨੇ ਸਾਰੀ ਬਾਣੀ ਵੀਚਾਰ ਸ੍ਰਵਣ ਕੀਤੀ ਤੇ ਜੀਅ ਕਰਦਾ ਹੈ ਕਿ ਉਹ ਚੁਪ ਨਾ ਕਰ ਜਾਣ ਤੇ ਹੋਰ ਵੀ ਦੱਸਣ ਕਿਉਂਕਿ ਇਕ ਤਾਂ ਹੁੰਦਾ ਹੈ ਕਿ ਸੁਣਦੇ ਹਾਂ, ਅਸੀਂ ਉਤੇ ਦੀ ਲੰਘ ਜਾਂਦੇ ਹਾਂ। ਸਾਨੂੰ ਪਿਛਲਾ ਭੁਲ ਜਾਂਦਾ ਹੈ। ਇਕ ਉਹ ਹੁੰਦੇ ਨੇ ਜਿਹੜੇ ਬਾਣੀ ਸੁਣਦੇ ਨੇ, ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਦੇ ਨੇ, ਇਕ ਤੁਕ ਭੀ ਬਿਨਾਂ ਵੀਚਾਰੇ ਨਹੀਂ ਲੰਘਣ ਦਿੰਦੇ। ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਰੰਗਵਾਲ ਵਾਲੇ, ਆਪ ਗੁਰੂ ਗ੍ਰੰਥ ਸਾਹਿਬ ਦਾ ਪਾਠ ਇਕ ਚੌਕੜੇ 'ਚ ਸੁਣਦੇ ਸੀ, ਇਕ ਸਕਿੰਟ ਵਾਸਤੇ ਮਨ ਨੂੰ ਏਧਰ ਓਧਰ ਨਹੀਂ ਜਾਣ ਦਿੰਦੇ ਸੀ। ਕਹਿੰਦੇ ਪਤਾ ਨਹੀਂ ਕਿਹੜਾ ਸਿਧਾਂਤ ਗੁਰੂ ਮਹਾਰਾਜ ਦਾ ਲੰਘ ਜਾਣਾ ਹੈ।

ਬਾਬਾ ਲੋਹਗੜ੍ਹੀਆ ਸੀ ਨਾਮਧਾਰੀ, ਕਿਸੇ ਨੂੰ ਰੌਲ (ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਕਰਨ ਦੀ ਵਾਰੀ) ਹੀ ਨਹੀਂ ਸੀ ਦਿੰਦੇ। ਜੇ ਕਹਿਣਾ ਬਾਬਾ ਜੀ ਇਕ ਪਾਠੀ ਹੋਰ ਆਪਣੇ ਨਾਲ ਡਿਊਟੀ ਦੇਣ ਲਈ ਲਾ ਲਓ, ਕਹਿੰਦੇ ਲੈ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪਾਠ ਵਿਚ ਮੈਂ ਕਿਸੇ ਹੋਰ ਨੂੰ ਸਾਂਝੀਵਾਲ ਬਣਾਵਾਂ? ਇਕਲਿਆਂ ਨੇ ਬੈਠ ਜਾਣਾ ਤੇ ਅਖੰਡ ਪਾਠ ਪੂਰਾ ਕਰਕੇ 48 ਘੰਟੇ ਬਾਅਦ ਉਠਣਾ। ਨਾ ਵਿਚ ਪਾਣੀ, ਨਾ ਕੋਈ ਹੋਰ ਚੀਜ਼, ਨਾ ਖਾਣਾ, ਨਾ ਪੀਣਾ। ਇਕ ਹਜ਼ਾਰ ਅਖੰਡ ਪਾਠ ਇਕੱਲਿਆਂ ਨੇ ਹੀ ਕਰਿਆ ਸੀ। ਸ਼ਕਤੀ ਕਿੰਨੀ ਸੀ? ਇਹ ਵੀ ਦੇਖ ਲਓ।

ਬਾਪੂ ਜੀ ਸੰਤ ਹੀਰਾ ਸਿੰਘ ਜੀ (ਬੀਬੀ ਜੀ ਦੇ ਪਿਤਾ ਜੀ) ਬਿਮਾਰ ਹੋ ਗਏ - ਲਾਹੌਰ ਵਿਚ। ਕਹਿਣ ਲੱਗੇ, ਬਾਬਾ ਲੋਹਗੜ੍ਹੀਆ ਜੀ ਨਹੀਂ ਆਏ। ਉਨ੍ਹਾਂ ਨੂੰ ਦਿਸ ਰਹੇ ਸੀ

'ਆਤਮ ਮਾਰਗ', ਅਗਸਤ, 2000

ਆਉਂਦੇ। ਇਹ ਹਸਪਤਾਲ ਤੋਂ ਬਾਹਰ ਨਿਕਲੇ ਬਾਬਾ ਜੀ ਆ ਗਏ, ਨਾਲ ਹੀ ਮੁੜ ਕੇ ਫੇਰ ਪੌੜੀਆਂ ਚੜ੍ਹ ਗਏ ਸਾਰੇ। ਜਦੋਂ ਸਾਹਮਣੇ ਆਏ ਤਾਂ ਬਾਪੂ ਜੀ ਕਹਿਣ ਲੱਗੇ, "ਬਾਬਾ ਜੀ! ਤੁਸੀਂ ਹੁਣ ਤਾਂਈ ਕਿਉਂ ਨਾ ਆਏ ?"

"ਤੁਸੀਂ ਯਾਦ ਹੀ ਹੁਣ ਕਰਿਆ, ਸੁਨੇਹਾ ਤੁਹਾਡਾ ਹੁਣੇ ਮਿਲਿਆ।"

"ਕਿਥੇ ਸੀ ?"

"ਅਸੀਂ ਲਾਲਾਮੂਸੇ ਬੈਠੇ ਸੀ।"

ਕਿਥੇ ਲਾਲਾਮੂਸਾ (ਰਾਵਲ ਪਿੰਡੀ), ਕਿਥੇ ਲਾਹੌਰ। ਨਾ ਜਹਾਜ਼ ਤੇ ਚੜ੍ਹੇ, ਨਾ ਗੱਡੀ ਤੇ ਚੜ੍ਹੇ; ਇਕ ਡਿੰਘ (step) ਭਰੀ, ਉਥੇ ਪਹੁੰਚ ਗਏ। ਐਵੇਂ ਨਹੀਂ ਹੈ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਜਿਹੜਾ ਧਿਆਨ ਨਾਲ ਪੜ੍ਹਦਾ ਹੈ ਉਸ ਦੇ ਵਿਚ ਸਾਰੀਆਂ ਸ਼ਕਤੀਆਂ ਆ ਜਾਂਦੀਆਂ ਹਨ।

ਗੁਰੂ ਮਹਾਰਾਜ ਗੁਰੂ ਛੇਵੇਂ ਪਾਤਸ਼ਾਹ ਨੇ ਭਾਈ ਗੋਪਾਲਾ ਜੀ ਤੋਂ ਸ਼ੁਧ ਬਾਣੀ ਧਿਆਨ ਨਾਲ ਪੜ੍ਹਨ ਦੇ ਬਦਲੇ ਗੁਰੂ ਨਾਨਕ ਪਾਤਸ਼ਾਹ ਦੇ ਘਰ ਦੀ ਗੱਦੀ ਆਪ ਉਠ ਕੇ ਉਸ ਨੂੰ ਦੇ ਰਹੇ ਸੀ, ਪਰ ਅਖੀਰਲੀ ਲਾਈਨ ਤੇ ਫੁਰਨਾ ਹੋ ਗਿਆ।

ਸੋ ਇਸ ਤਰ੍ਹਾਂ ਦੇ ਨਾਲ ਭਾਈ ਲਹਿਣਾ ਜੀ ਬਾਣੀ ਸੁਣ ਰਹੇ ਨੇ, ਮਨ 'ਚ ਖਿਆਲ ਆ ਰਿਹਾ ਹੈ ਕਿ ਕਿਤੇ ਬੰਦ ਨਾ ਕਰ ਦੇਣ। ਉਸੇ ਵੇਲੇ ਆਪ ਜੀ ਦੇ ਸਮਝ ਵਿਚ ਆਸਾ ਦੀ ਵਾਰ ਦੀ ਅਗਲੀ ਤੁਕ ਇਸ ਤਰ੍ਹਾਂ ਆਈ –

***ਧਾਰਨਾ – ਮਨਮੁਖ ਹੋ ਕੇ ਜਨਮ ਗਵਾਇਆ,***
***ਕਾਹੇ ਆਇਆ ਜੱਗ ਤੇ –2, 2.***
***ਕਾਹੇ ਆਇਆ ਜੱਗ ਤੇ – 4, 2.***
***ਮਨਮੁਖ ਹੋ ਕੇ ਜਨਮ ਗਵਾਇਆ, ......2***

***ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ॥***
***ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ ਸਚੁ ਕਮਾਇਆ॥***
***ਸਤਿਗੁਰਿ ਮਿਲਿਐ ਸਚੁ ਪਾਇਆ***
***ਜਿਨ੍ ਕੈ ਹਿਰਦੈ ਸਚੁ ਵਸਾਇਆ॥***
***ਮੂਰਖ ਸਚੁ ਨ ਜਾਣਨ੍ੀ ਮਨਮੁਖੀ ਜਨਮੁ ਗਵਾਇਆ॥***
***ਵਿਚਿ ਦੁਨੀਆ ਕਾਹੇ ਆਇਆ॥ ਪੰਨਾ – 467***

**ਦੋ ਤਰ੍ਹਾਂ ਦੇ ਮਨੁੱਖ ਹੁੰਦੇ ਨੇ – ਇਕ ਗੁਰਮੁਖ ਹੁੰਦਾ ਹੈ ਇਕ ਮਨਮੁਖ ਹੁੰਦਾ ਹੈ। ਮਨਮੁਖ ਉਹ ਹੈ ਜਿਸ ਨੇ ਗੁਰੂ ਧਾਰਨ ਨਹੀਂ ਕਰਿਆ ਤੇ ਗੁਰੂ ਦੇ ਹੁਕਮ ਵਿਚ ਨਹੀਂ ਚਲਦਾ। ਇਕ ਮਨਮੁਖ ਉਹ ਹੁੰਦੇ ਨੇ ਜਿਨ੍ਹਾਂ ਨੇ ਗੁਰੂ ਧਾਰਨ ਕਰ ਲਿਆ ਤੇ ਮਨ ਦੀ ਮਰਜ਼ੀ 'ਚ ਚਲਦੇ ਨੇ, ਉਹ ਬਹੁਤੇ ਮਾੜੇ ਹੁੰਦੇ ਨੇ, ਦੂਜੇ ਵੀ ਬਹੁਤ ਮਾੜੇ ਹੁੰਦੇ ਨੇ। ਮਨਮੁਖ ਜਿਹੜਾ ਹੈ –**

***ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥***
***ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥***
***ਪੰਨਾ – 947***

ਮਹਾਰਾਜ ਕਹਿੰਦੇ, "ਤੂੰ ਸੁਖੀ ਨਹੀਂ ਹੈਂ ਪ੍ਰੇਮੀਆਂ ?"

ਬੇਨਤੀ ਕਰਦਾ ਹੈ ਕਿ ਮੈਂ ਤਾਂ ਦੁਖੀ ਹਾਂ। ਮੈਨੂੰ ਸੁਖ ਮਿਲ ਜਾਵੇ। ਮਹਾਰਾਜ ਕਹਿੰਦੇ, ਤੇਰੇ ਮਿਤ੍ਰ, ਤੇਰਾ ਭਾਈਚਾਰਾ ਤਾਂ ਮਨਮੁਖ ਹੈ।

***ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ॥***
***ਪੰਨਾ – 1421***

ਸੁਖ ਦੀ ਗੱਲ ਕਰਦਾ ਹੈਂ, ਤੇਰਾ ਮਿਲਣਾ-ਜੁਲਨਾ, ਉਠਣਾ-ਬੈਠਣਾ ਸਾਰਾ ਮਨਮੁਖਾਂ ਦੇ ਨਾਲ ਹੈ ਤੇ ਮਨਮੁਖ ਕੋਲ ਦੁਖ ਹੀ ਹੁੰਦਾ ਹੈ –

***ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥***
***ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥***
***ਪੰਨਾ – 947***

ਔਖੀਆਂ ਗੱਲਾਂ ਨਹੀਂ ਹਨ, ਸੁਖਾਲੀ ਸਮਝ 'ਚ ਆ ਜਾਂਦੀ ਹੈ ਬਾਣੀ। ਮਨ ਦੇ ਪਿਛੇ ਚਲਣ ਵਾਲਾ ਪਾਪ ਬੀਜਦਾ ਹੈ, ਨਿੰਦਿਆਂ ਕਰਦਾ ਹੈ, ਚੁਗਲੀ ਕਰਦਾ ਹੈ, ਈਰਖਾ ਕਰਦਾ ਹੈ। ਜੇ ਨਿੰਦਿਆਂ ਬੀਜ ਦਿਤੀ, ਮਹਾਰਾਜ ਕਹਿੰਦੇ ਪਤਾ ਹੈ ਫਲ ਕੀ ਮਿਲਣਾ ਹੈ ?

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਪੰਨਾ – 755***

ਮਨਮੁਖਾਂ ਦੇ ਵਿਚ ਵੀ ਜਿਹੜੇ ਮਹਾਂਮੂਰਖ ਨੇ, ਉਹ ਨਿੰਦਿਆ ਕਰਦੇ ਨੇ –

***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥***
***ਪੰਨਾ – 755***

ਬੀਜ ਦਿਤਾ।

*...........ਬਿਖ ਬੀਜੈ ਬਿਖ ਖਾਹਿ॥*

ਵਿਹੁ ਬੀਜਦਾ ਹੈ, ਵਿਹੁ (ਜ਼ਹਿਰ) ਖਾਂਦਾ ਹੈ। ਮਹਾਰਾਜ ਕਹਿੰਦੇ ਇਸ ਦਾ ਤਾਂ ਜਨਮ ਹੀ ਬਿਰਥਾ ਹੈ।

*ਮਨਮੁਖ ਜਨਮੁ ਭਇਆ ਹੈ ਬਿਰਥਾ*
*ਆਵਤ ਜਾਤ ਲਜਾਈ॥ ਪੰਨਾ - 1265*

ਲੱਜਿਆ ਆਉਣੀ ਚਾਹੀਦੀ ਹੈ ਇਸ ਨੂੰ, ਕਿਉਂਕਿ ਜਮਦੂਤਾਂ ਦੀਆਂ ਮਾਰਾਂ ਖਾਂਦਾ ਹੀ ਰਹਿੰਦਾ ਹੈ, ਹਰ ਵਕਤ ਮਾਰ ਖਾਂਦਾ ਹੈ।

*ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ॥*
*ਪੰਨਾ - 1265*

ਹਉਮੈ ਵਿਚ ਜਲਦਾ ਹੈ, ਕਾਮ-ਕ੍ਰੋਧ ਦੇ ਤਪਦੇ ਪਾਣੀ ਵਿਚ ਡੁੱਬ ਰਿਹਾ ਹੈ।

*ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ..............॥*
*ਪੰਨਾ - 1265*

ਮਨਮੁਖ ਪਾਸ ਬੁੱਧੀ ਹੀ ਨਹੀਂ ਹੈ, ਮਤ ਮੱਧਮ ਹੋ ਗਈ।

*..................... ਲੋਭ ਲਹਰਿ ਦੁਖੁ ਪਾਈ॥*
*ਪੰਨਾ - 1265*

ਲੋਭ ਦੀ ਲਹਿਰ ਵਿਚ ਕਹਿੰਦਾ ਹੈ ਮੈਂ ਆਹ ਕਰ ਲਵਾਂ, ਮੈਂ ਓਹ ਕਰ ਲਵਾਂ, ਛੇਤੀਂ ਦੇ ਕੇ ਪੈਸਾ ਹੋ ਜਾਵੇ, ਉਹ ਕੰਮ ਕਰ ਲਵਾਂ ਤਾਂ ਮੇਰੀ ਜੇਬ ਭਰ ਜਾਵੇ ਪੈਸੇ ਨਾਲ। ਲੋਭ ਦੀਆਂ ਲਹਿਰਾਂ 'ਚ ਤੁਰਿਆ ਫਿਰਦਾ ਹੈ -

*ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ॥*
*ਪੰਨਾ - 1265*

ਗੁਰੂ ਬਣਾਇਆ ਨਹੀਂ, ਜਿਸ ਕਰਕੇ ਹੱਦ ਤੋਂ ਜ਼ਿਆਦਾ ਦੁਖ ਪਾਉਂਦਾ ਹੈ। ਜਦੋਂ ਫੇਰ ਜਮਦੂਤਾਂ ਨੇ ਫੜ ਲਿਆ, ਫੇਰ ਵਿਰਲਾਪ ਕਰਦਾ ਹੈ, ਮਹਾਰਾਜ ਕਹਿੰਦੇ -

*ਇਹੁ ਸਰੀਰੁ ਮਾਇਆ ਕਾ ਪੁਤਲਾ*
*ਵਿਚਿ ਹਉਮੈ ਦੁਸਟੀ ਪਾਈ॥*
*ਆਵਣੁ ਜਾਣਾ ਜੰਮਣੁ ਮਰਣਾ*
*ਮਨਮੁਖਿ ਪਤਿ ਗਵਾਈ॥ ਪੰਨਾ - 31*

ਮਨਮੁਖ ਨੇ ਆਪਣੀ ਪਤ ਗਵਾ ਲਈ, ਆਉਂਦਾ ਹੈ ਜਾਂਦਾ ਹੈ, ਜੰਮਦਾ ਹੈ, ਮਰਦਾ ਹੈ।

*ਮਨਮੁਖ ਪਥਰੁ ਸੈਲੁ ਹੈ ...........॥ ਪੰਨਾ - 419*

ਮਹਾਰਾਜ ਕਹਿੰਦੇ ਪਥਰ ਹੈ; ਪਥਰ ਨੂੰ ਭਿਉਂ ਲਓ ਕਦੇ ਜੇ ਭਿੱਜ ਜਾਵੇ; ਨਾਲ ਸੈਲ ਕਿਹਾ ਹੈ -

*ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥*
*ਪੰਨਾ - 419*

ਜੀਵਣ ਧ੍ਰਿਕਾਰ ਹੈ, 100 ਵਾਰੀ ਫਿੱਟੇ ਮੂੰਹ ਮਨਮੁਖਾ, ਤੇਰਾ ਜੀਉਣਾ ਹੀ ਫਿਕਾ ਹੈ।

*ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ॥*
*ਪੰਨਾ - 419*

ਪਾਣੀ ਵਿਚ ਪੱਥਰ ਨੂੰ ਰੱਖ ਲਓ, ਚਾਹੇ ਪੱਥਰ ਪਾਣੀ ਵਿਚ 100 ਸਾਲ ਪਿਆ ਰਹੇ, ਜਦੋਂ ਕੱਢੋਗੇ, ਵਿਚੋਂ ਸੁੱਕਾ ਹੀ ਨਿਕਲੇਗਾ। ਕੀ ਪੜ੍ਹੇ ਹੋਏ ਵੀ ਮਨਮੁਖ ਨੇ? ਕਹਿੰਦੇ, ਹਾਂ! ਉਨ੍ਹਾਂ ਦੀ ਜਿਹੜੀ ਵਿਦਿਆ ਹੈ ਉਹ ਵੀ ਵਿਹੁ ਹੀ ਹੈ - ਮਨਮੁਖਾਂ ਦੀ।

*ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥*
*ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥*
*ਪੰਨਾ - 938*

*ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥*
*ਪੰਨਾ - 1284*

ਭੂਤ ਤੁਰਿਆ ਫਿਰਦਾ ਹੈ। ਬੇਤਾਲਾ ਭੂਤ ਨੂੰ ਕਹਿੰਦੇ ਨੇ, ਕੂੜ ਨੂੰ ਕਹਿੰਦੇ ਹਨ, ਪਸ਼ੂ ਤੁਰਿਆ ਫਿਰਦਾ ਹੈ।

*ਪਸੂ ਮਾਣਸ ਚੰਮਿ ਪਲੇਟੇ..........॥ ਪੰਨਾ - 1284*

ਮਨੁੱਖ ਦੇ ਚੰਮ (ਚਮੜੀ) ਦੇ ਅੰਦਰ ਪਸ਼ੂ ਵਲ੍ਹੇਟ ਦਿਤਾ।

*ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥*
*ਪੰਨਾ - 1284*

ਅੰਦਰੋਂ ਕਾਲੇ ਨੇ।

ਸੋ ਇਸ ਤਰ੍ਹਾਂ ਜਦੋਂ ਆਪ ਨੇ ਬਾਣੀ ਸੁਣੀ, ਬਹੁਤ ਗਹਿਰਾ ਅਸਰ ਹੋਇਆ ਮਨ ਦੇ ਉਤੇ, ਸੋਚਾਂ ਵਿਚ ਪੈ ਗਏ ਕਿ ਬਾਰ-ਬਾਰ ਗੁਰੂ ਦਾ ਜ਼ਿਕਰ ਆਉਂਦਾ ਹੈ। ਗੁਰੂ ਤੋਂ ਬਿਨਾ ਹਉਮੈ ਨਹੀਂ ਜਾਂਦੀ, ਗੁਰੂ ਤੋਂ ਬਿਨਾਂ ਗੁਰਮੁਖ ਨਹੀਂ ਬਣਦਾ। ਮੈਨੂੰ ਤਾਂ ਇਸ ਗੱਲ ਦਾ ਪਤਾ ਹੀ ਨਹੀਂ ਸੀ ਕਿ ਗੁਰੂ ਦੀ ਲੋੜ ਹੈ। ਮੈਂ ਤਾਂ ਇਹ ਸਮਝਦਾ ਸੀ ਕਿ ਦੇਵੀ ਦੀ ਪੂਜਾ ਕਰ ਲਓ, ਉਸ ਦੀਆਂ ਭੇਟਾਂ ਗਾ ਲਓ ਕਿ ਤੂੰ ਆਹ ਕਰਦੀ ਹੈਂ; ਤੂੰ ਇਵੇਂ ਕਰਦੀ ਹੈਂ, ਤੂੰ ਸ਼ੇਰ ਦੇ ਉਤੇ ਸਵਾਰੀ ਕਰੀ, ਤੂੰ ਫਲਾਣੇ ਮਹੀਨੇ ਇਕ ਰਾਖਸ਼ ਨੂੰ ਮਾਰਿਆ, ਤੂੰ ਫਲਾਣੇ ਦੈਂਤ ਨੂੰ ਮਾਰਿਆ, ਢਿਮਕੇ ਨੂੰ ਮਾਰਿਆ; ਅਸੀਂ ਤਾਂ ਇਹੀ ਸਮਝਦੇ ਹਾਂ, ਮੈਂ ਅੱਜ ਤੱਕ ਸੁਣੀਆਂ ਹੀ ਨਹੀਂ ਇਹ ਬਾਤਾਂ, ਨਾ ਕਿਤੇ ਕੋਈ ਸਾਧੂ ਮਿਲਿਆ ਹੈ ਐਸਾ, ਜਿਹੜਾ ਇਹ ਬਚਨ ਕਰੇ। ਅਜੇ ਇਹ ਸੋਚਦਾ ਹੀ ਸੀ, ਜਦ ਨੂੰ ਇਸ ਭਾਵ ਦੀ ਹੋਰ ਅਵਾਜ਼ ਇਸ ਤਰ੍ਹਾਂ ਹੀ ਕੰਨ੍ਹ 'ਚ ਪੈ ਗਈ -

*ਧਾਰਨਾ - ਤੇਰਾ ਜਨਮ ਅਮੋਲਕ ਹੀਰਾ,*
*ਕੌਡੀਆਂ ਦੇ ਭਾਅ ਜਾਵਦਾ -2, 2.*
*ਮੇਰੇ ਪਿਆਰੇ ਕੌਡੀਆਂ ਦੇ ਭਾਅ ਜਾਵਦਾਂ -2, 2.*
*ਤੇਰਾ ਜਨਮ ਅਮੋਲਕ ਹੀਰਾ .......-2*

*ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥*
*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥*
*ਪੰਨਾ - 156*

*ਕਈ ਜਨਮ ਭਏ ਕੀਟ ਪਤੰਗਾ॥*

*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥*
*ਕਈ ਜਨਮ ਸੈਲ ਗਿਰਿ ਕਰਿਆ॥*
*ਕਈ ਜਨਮ ਗਰਭ ਹਿਰਿ ਖਰਿਆ॥*
*ਕਈ ਜਨਮ ਸਾਖ ਕਰਿ ਉਪਾਇਆ॥*
*ਲਖ ਚਉਰਾਸੀਹ ਜੋਨਿ ਭ੍ਰਮਾਇਆ॥ ਪੰਨਾ - 176*

ਕਿੰਨਾ ਕੀਮਤੀ ਸਰੀਰ, ਕਿੰਨੇ ਵੱਡੇ ਵਾਇਦੇ ਕਰਕੇ ਆਇਆ ਸੰਸਾਰ ਵਿਚ। ਮਹਾਰਾਜ ਕਹਿੰਦੇ ਭੁਲ ਗਿਆ ਸਾਰੇ ਵਾਇਦੇ। ਮਾਤਾ ਦੇ ਪੇਟ ਵਿਚ ਤੈਨੂੰ ਉਸ ਵੇਲੇ ਸੌ ਜਨਮ ਦਾ ਪਤਾ ਸੀ -

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥ ਪੰਨਾ - 176*

ਉਦੋਂ ਪਤਾ ਸੀ ਜਦੋਂ ਮਾਤਾ ਦੇ ਪੇਟ ਵਿਚ ਸੀ ਕਿ ਮੈਂ ਤਾਂ ਕਿੰਨੀ ਵਾਰੀ ਕੀੜਾ ਬਣਿਆ, ਕਿੰਨੀ ਵਾਰੀ ਪਤੰਗਾ ਬਣਿਆ, ਕਈ ਵਾਰੀ ਹਾਥੀ ਬਣਿਆ, ਕਈ ਵਾਰੀ ਮੱਛੀਆਂ ਬਣਿਆ, ਕਈ ਵਾਰੀ ਹਿਰਨ ਬਣਿਆ।

*ਕਈ ਕੋਟਿ ਪੰਖੀ ਸਰਪ ਉਪਾਏ॥ ਪੰਨਾ - 275*

ਕਈ ਜਨਮ ਮੈਂ ਉਡਣ ਵਾਲਾ ਪੰਛੀ ਬਣਦਾ ਰਿਹਾ, ਕਿਤੇ ਮੈਂ ਸੱਪ ਬਣ ਕੇ ਖੁੱਡਾਂ ਭਾਲਦਾ ਰਿਹਾ ਚੂਹਿਆਂ ਦੀਆਂ।

*ਕਈ ਜਨਮ ਹੈਵਰ ਬ੍ਰਿਖ ਜੋਇਓ॥ ਪੰਨਾ - 176*

ਕਈ ਵਾਰੀ ਮੈਂ ਘੋੜਾ ਬਣਿਆ, ਕਈ ਵਾਰੀ ਮੈਂ ਬਲਦ ਬਣਿਆ, ਗਧਾ ਬਣਿਆ, ਬੜਾ ਔਖਾ ਹੋਇਆ।

*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥*
*ਕਈ ਜਨਮ ਸੈਲ ਗਿਰਿ ਕਰਿਆ॥ ਪੰਨਾ - 176*

ਮੈ ਪਥਰ ਵੀ ਬਣਿਆ ਪਿਆ ਰਿਹਾਂ ਸਦੀਆਂ ਤੱਕ।

*ਕਈ ਜਨਮ ਗਰਭ ਹਿਰਿ ਖਰਿਆ॥ ਪੰਨਾ - 176*

ਮੈਂ ਕਈ ਵਾਰੀ ਮਾਂ ਦੇ ਪੇਟ ਦੇ ਵਿਚ ਆਇਆ, ਸਰੀਰ ਨਾ ਬਣ ਸਕਿਆ, ਵਿਚ ਹੀ ਖਤਮ ਹੋ ਗਿਆ।

*ਕਈ ਜਨਮ ਸਾਖ ਕਰਿ ਉਪਾਇਆ॥ ਪੰਨਾ - 176*

ਮੈਂ ਤਾਂ ਦਰਖਤ ਵੀ ਬਣਦਾ ਰਿਹਾ -

*ਲਖ ਚਉਰਾਸੀਹ ਜੋਨਿ ਭ੍ਰਮਾਇਆ॥ ਪੰਨਾ - 176*

84 ਲੱਖ ਜੂਨਾਂ ਸਭ ਦੇਖ ਰਿਹਾ ਸੀ ਕਿ ਇਸ ਤਰ੍ਹਾਂ ਹਨ, ਉਥੇ ਰੋਂਦਾ ਹੈ, ਕੰਬਦਾ ਹੈ। ਰਹਿੰਦਾ ਕਾਹਦੇ ਆਸਰੇ ਹੈ? ਮਹਾਰਾਜ ਕਹਿੰਦੇ ਉਥੇ ਨਾਮ ਦੀ ਧੁਨ ਸੁਣਦੀ ਹੈ ਇਸ ਨੂੰ, ਇਹ ਨਾਮ ਦੇ ਆਸਰੇ ਰਹਿੰਦਾ ਹੈ।

*ਗਰਭ ਕੁੰਟ ਮਹਿ ਉਰਧ ਤਪ ਕਰਤੇ॥*
*ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ॥ ਪੰਨਾ - 251*

ਹਰ ਸੁਆਸ ਪ੍ਰਮੇਸਰ ਦਾ ਭਜਨ ਕਰਦਾ ਹੈ।

*ਉਰਝਿ ਪਰੇ ਜੋ ਛੋਡਿ ਛਡਾਨਾ॥ ਪੰਨਾ - 251*

ਹੁਣ ਯਾਦ ਕਰਾਉਂਦੇ ਨੇ। ਪੇਟ ਵਿਚ ਫੇਰ ਕਹਿੰਦਾ ਹੈ ਕਿ ਹੇ ਪ੍ਰਭੂ! ਮੈਨੂੰ ਹੁਣ ਕੱਢ ਲੈ, ਹੁਣ ਬਖਸ਼ ਦੇਹ। ਮੈਂ ਪੁੱਠਾ ਲਟਕ ਰਿਹਾ ਹਾਂ ਤੋਰੀ ਵਾਂਗ, ਮੈਨੂੰ ਬਖਸ਼ ਲੈ। ਮੈਂ ਹੁਣ ਤੇਰਾ ਨਾਮ 24 ਘੰਟੇ ਜਪਾਂਗਾ।

ਪ੍ਰਭੂ ਕਹਿੰਦੇ ਕਿ ਤੂੰ ਤਾਂ ਝੂਠਿਆਂ ਵਿਚ ਇਕ ਨੰਬਰ ਝੂਠਾ ਹੈਂ। ਤੇਰਾ ਇਤਬਾਰ ਨਹੀਂ। ਜਾਨਵਰਾਂ ਦਾ ਮੈਂ ਇਤਬਾਰ ਕਰ ਸਕਦਾ ਹਾਂ, ਉਨ੍ਹਾਂ ਦੀਆਂ ਆਦਤਾਂ ਹੁੰਦੀਆਂ ਨੇ, ਉਹ ਆਪਣੀ ਆਦਤ ਦੇ ਮੁਤਾਬਕ ਚਲਦੇ ਨੇ। ਉਹ ਤੇਰੇ ਵਾਂਗ ਬੇਹੁਦਰੇ ਨਹੀਂ ਚਲਦੇ। ਪੰਛੀ ਜਦੋਂ ਰੱਜ ਜਾਂਦੇ ਨੇ, ਕੋਈ ਜੋੜਦੇ ਨਹੀਂ - ਉਡਾਰੀ ਮਾਰੀ ਦਰਖਤ ਦੇ ਉਤੇ। ਰਾਤ ਕੱਟੀ ਸਵੇਰ ਦਾ ਫਿਕਰ ਨਹੀਂ ਹੈ। ਜਿਥੇ ਆ ਕੇ ਚੁਗਣ ਲਗ ਗਏ ਉਥੇ ਹੀ ਉਨ੍ਹਾਂ ਨੂੰ ਪੇਟ ਭਰ ਕੇ ਭੋਜਨ ਮਿਲ ਜਾਂਦਾ ਹੈ -

*ਫਰੀਦਾ ਹਉ ਬਲਿਹਾਰੀ ਤਿਨ ਪੰਖੀਆ ਜੰਗਲਿ ਜਿੰਨਾ ਵਾਸੁ॥*
*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥*
*ਪੰਨਾ - 1383*

ਰੱਬ ਦਾ ਆਸਰਾ ਨਹੀਂ ਛੱਡਦੇ ਤੇ ਤੂੰ ਤਾਂ ਮੈਨੂੰ ਵੀ ਭੁਲ ਜਾਂਦਾ ਹੈਂ। ਤੈਨੂੰ ਗੁਰੂ ਕਹਿਣਗੇ ਰਿਜ਼ਕ ਰੱਬ ਦਿੰਦਾ ਹੈ -

*ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥*
*ਸੈਲ ਪਥਰ ਮਹਿ ਜੰਤ ਉਪਾਏ*
*ਤਾ ਕਾ ਰਿਜਕੁ ਆਗੈ ਕਰਿ ਧਰਿਆ॥ ਪੰਨਾ - 10*

*ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਪੰਨਾ - 1070*

ਕਿਤੇ ਤੂੰ ਮੰਨਣਾ ਹੈ? ਤੂੰ ਕਹਿਣਾ ਹੈ ਕਿ ਇਹ ਸਾਰੇ ਕੰਮ ਮੈਂ ਕਰਦਾ ਹਾਂ। ਮੈਂ ਨਾ ਕੀਤਾ ਤਾਂ ਕੀ ਹੋਏਗਾ? ਤੈਨੂੰ ਸੰਤਾਂ ਨੇ ਕਹਿਣਾ ਹੈ -

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥*
*ਪੰਨਾ - 653*

ਉਹ ਭਾਈ ਤੈਨੂੰ ਧੱਕਾ ਲੱਗ ਜਾਣਾ ਹੈ ਉਥੇ ਦਾ ਹੀ, ਜਿਥੇ ਤੇਰਾ ਰਿਜ਼ਕ ਪਿਆ ਹੈ। ਇਸ ਕੰਮ ਦੇ ਵਿਚ ਨਾ ਪਈਂ ਉਥੇ ਜਾ ਕੇ। ਵੇਖ ਉਲਟੇ ਕੰਮਾਂ ਵਿਚ ਜਾਨਵਰ ਨਹੀਂ ਪੈਂਦੇ। ਜੋੜਦੇ ਨਹੀਂ, ਜਮ੍ਹਾ ਨਹੀਂ ਕਰਦੇ; ਰਿਜ਼ਕ ਉਨ੍ਹਾਂ ਦਾ ਪਿਆ ਹੈ। ਤੂੰ ਕਿਤੇ ਬਹੁਤਾ ਹੈਂ? ਤੇਰੀ ਤਾਂ ਆਬਾਦੀ ਗਿਣਤੀ ਵਿਚ ਹੈ, ਉਨ੍ਹਾਂ ਦੀ ਤਾਂ ਗਿਣਤੀ-ਮਿਣਤੀ ਤੋਂ ਬਾਹਰ ਹੈ, ਉਨ੍ਹਾਂ ਨੂੰ ਵੀ ਪ੍ਰਮੇਸ਼ਰ ਸਭ ਨੂੰ ਦੇ ਰਿਹਾ ਹੈ। ਤੂੰ ਭੁਲ ਜਾਣਾ ਹੈ।

ਕਹਿੰਦਾ, "ਨਹੀਂ ਮਹਾਰਾਜ! 24 ਘੰਟੇ ਮੈਂ ਨਾਮ ਜਪਾਂਗਾ।"

ਪ੍ਰਮੇਸ਼ਰ ਜੀ ਕਹਿੰਦੇ, "ਜੇ 24 ਘੰਟੇ ਜਪੇਂਗਾ ਤਾਂ ਤੇਰਾ

ਮੈ ਗੋਲਾ ਹੋ ਕੇ ਤੇਰੇ ਕੰਮ ਕਰਦਾ ਫਿਰਾਂਗਾ।"

***ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ***
***ਜਿਨ ਹਰਿ ਕਾ ਨਾਮੁ ਪਿਆਰਾ॥ ਪੰਨਾ - 638***

"ਸਾਰੇ ਕੰਮ ਤੇਰੇ ਮੈਂ ਕਰਾਂਗਾ। ਰੋਟੀਆਂ ਤੈਨੂੰ ਮੈਂ ਲਿਆ ਕੇ ਦੇਵਾਂਗਾ, ਕਪੜੇ ਤੇਰੇ ਮੈਂ ਧੋਵਾਂਗਾ। ਸਭ ਕੁਝ ਮੈਂ ਕਰਾਂਗਾ। ਕਰ ਲਏਂਗਾ ਤੂੰ ? ਤੇਰੇ ਕੋਲੋਂ ਨਹੀਂ ਹੋਣਾ ਪ੍ਰੇਮੀਆ, ਜਾਹ! ਤੈਨੂੰ ਮੈਂ ਮਾਫ ਕੀਤਾ। 2400 ਸਾਹ ਮੈਨੂੰ ਦੇ ਦਿਆ ਕਰ ਰੋਜ਼ ਦੇ- 24 ਹਜ਼ਾਰ ਸ੍ਵਾਸਾਂ ਵਿਚੋਂ, ਬਾਕੀ ਕਮਾਈ ਕਰੀਂ, ਜੋ ਤੇਰੀ ਬਚਤ ਹੈ ਉਸ ਦੇ ਵਿਚੋਂ ਦਸਵਾਂ ਹਿੱਸਾ ਮੇਰੇ ਨਮਿਤ ਦੇ ਦਿਆਂ ਕਰੀਂ। ਲਾਗਤ ਇਮਾਨਦਾਰੀ ਨਾਲ ਕੱਢ ਲਈਂ ਕਿ ਐਨੇ ਪੈਸੇ ਮੇਰੀ ਲਾਗਤ ਹੈ, ਆਹ ਮੇਰਾ ਬਚਦਾ ਹੈ, ਆਹ ਹੁਣ ਗੁਰੂ ਦਾ ਹੈ। ਜਾਹ! ਤੇਰੇ ਮੈਂ ਪਾਪ ਵੀ ਮਾਫ ਕੀਤੇ ਕਿਉਂਕਿ ਕਿਰਤ ਕਰਦੇ ਦੇ ਤੇਰੇ ਤੋਂ ਜਾਨਵਰ ਵੀ ਮਰਨੇ ਨੇ, ਦਵਾਈ spray (ਛਿੜਕਾਓ) ਕਰ ਦਏਂਗਾ ਹਜ਼ਾਰਾਂ ਹੀ ਮਰ ਜਾਣੇ ਨੇ, ਜਿਹੜੇ ਰਾਖੀ ਵਾਲੇ ਨੇ ਉਹ ਵੀ ਮਰ ਜਾਣੇ ਨੇ, ਜਿਹੜੇ ਦੁਸ਼ਟ ਨੇ ਉਹ ਵੀ ਮਰ ਜਾਣੇ ਨੇ। ਤੇਰੇ ਤੇ ਪਾਪ ਨਹੀਂ ਮੈਂ ਚੜ੍ਹਨ ਦਿੰਦਾ, ਤੂੰ ਦਸਵੰਧ ਕੱਢੀ ਜਾਈਂ।"

ਤੇ ਜਦੋਂ ਸੰਸਾਰ ਵਿਚ ਆਇਆ - ਵਾਇਦੇ-ਆਦਿ ਕਰਕੇ -

***ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥***
***ਪੰਨਾ - 921***

ਭੁਲ ਗਿਆ ਰੱਬ ਨੂੰ -

***ਉਰਝਿ ਪਰੇ ਜੋ ਛੋਡਿ ਛਡਾਨਾ॥***
***ਦੇਵਨਹਾਰੁ ਮਨਹਿ ਬਿਸਰਾਨਾ॥ ਪੰਨਾ - 251***

ਉਸ ਨੂੰ ਬਿਲਕੁਲ ਭੁਲ ਗਿਆ, ਯਾਦ ਨਹੀਂ ਕਰਦਾ। ਸੰਤ ਯਾਦ ਕਰਾਉਂਦੇ ਨੇ, ਐਸ ਤਰ੍ਹਾਂ ਕਹਿ ਕਹਿ ਕੇ -

***ਧਾਰਨਾ - ਹੋ ਗਿਆ ਕਰਜ਼ਾਈ***
***ਕਰਜ਼ਾ ਕਾਹਤੋਂ ਨਹੀਓਂ ਮੋੜਦਾ -2, 2.***
***ਕਾਸਤੋਂ ਨਹੀਂ ਮੋੜਦਾ ਕਰਜਾ,***
***ਕਾਸ ਤੋਂ ਨਹੀਂ ਮੋੜਦਾ -2, 2.***
***ਹੋ ਗਿਆ ਕਰਜ਼ਾਈ***
***ਕਰਜ਼ਾ ਕਾਹਤੋਂ ਨਹੀਓਂ ਮੋੜਦਾ -2, 2.***

2400 ਸਵਾਸ ਦਾ ਜਦੋਂ ਤੋਂ ਪੈਦਾ ਹੋਇਆ ਹੈਂ, ਅੱਜ ਤੱਕ ਹਿਸਾਬ ਕੱਢ ਕੇ ਦੇਖ ਲਈਂ - ਦਿਨ ਬਣਾ ਕੇ ਕਿ ਕਿੰਨਾ ਕਰਜਾ ਚੜ੍ਹ ਗਿਆ ਸੁਆਸਾਂ ਦਾ। ਮੋੜਦਾ ਹੈਂ ? ਆਦਮੀ ਤਾਂ ਕਦੇ ਕਰਜ਼ਾ ਨਹੀਂ ਮੋੜੇਗਾ ਲੈ ਕੇ। ਲੈਣ ਵੇਲੇ ਤਾਂ ਬਹੁਤ ਖੁਸ਼ੀ-ਖੁਸ਼ੀਂ ਲਵੇਗਾ, ਜਦੋਂ ਦੇਣਾ ਹੈ ਫੇਰ ਪਿਟਣਾ ਪੈ ਜਾਂਦਾ ਹੈ, ਮੋੜਦਾ ਨਹੀਂ ਫੇਰ ਉਸੇ ਮੂੰਹ ਨਾਲ। ਮੂੰਹ ਵਿੰਗਾ ਹੋ ਜਾਂਦਾ ਹੈ। ਲੜਾਈਆਂ, ਝਗੜੇ, ਫਸਾਦ, ਮੁਕਦਮੇਬਾਜ਼ੀ, ਇਹ ਤਾਂ ਦੁਨੀਆਂ ਵਿਚ ਨਹੀਂ ਮੋੜਦਾ, ਤੇਰਾ ਕਿਹਨੇ ਮੋੜਨਾ ਹੈ ? ਪ੍ਰਮੇਸ਼ਰ ਜੀ! ਤੇਰਾ ਕਿਸੇ ਨੇ ਨਹੀਂ ਮੋੜਨਾ। ਤੂੰ ਕਿਹੜਾ ਮੁਕਦਮਾ ਕਰਨਾ ਹੈ ? ਤੇਰੇ ਨਾਲ ਵਾਇਦਾ ਕਰਿਆ ਸੀ, ਇਹ ਵਾਇਦਾ ਫਰਾਮੋਸ਼ ਹੈ, ਭੁਲਿਆ ਬੈਠਾ ਹੈ। ਦੇਖਣ ਵਾਲੀਆਂ ਚੀਜ਼ਾਂ ਪ੍ਰਮੇਸ਼ਰ ਨੇ ਦਿਤੀਆਂ - ਧੀਆਂ ਵੀ ਦਿਤੀਆਂ, ਬੱਚੇ ਵੀ ਦਿਤੇ, ਮਾਂ ਵੀ ਦਿਤੀ, ਪਿਓ ਵੀ ਦਿਤਾ, ਘਰ ਦਿਤਾ, ਸਿਹਤ ਦਿਤੀ, ਕਪੜੇ ਲੀੜੇ ਪਸ਼ੂ ਆਦਿ ਸਭ ਦਿਤੇ, ਜ਼ਮੀਨ ਜਾਇਦਾਦ। ਇਨ੍ਹਾਂ ਨੂੰ ਤਾਂ ਯਾਦ ਰੱਖਦਾ ਹੈ, ਸਾਰੀਆਂ ਚੀਜ਼ਾਂ ਯਾਦ ਰਖਦਾ ਹੈ। ਜੇ ਰੁਮਾਲ ਵੀ ਕਿਤੇ ਭੁਲ ਜਾਵੇ ਤਾਂ ਯਾਦ ਰਹਿੰਦਾ ਹੈ ਇਸ ਦੇ ਕਿ ਮੇਰਾ ਰੁਮਾਲ ਕਿਥੇ ਹੈ। ਐਨੀ ਗੱਲ ਵੀ ਯਾਦ ਰਖਦਾ ਹੈ - ਥੋੜ੍ਹੀ ਜਿੰਨੀ ਵੀ। ਜੇ ਯਾਦ ਨਹੀਂ ਰਖਦਾ ਤਾਂ ਵਾਹਿਗੁਰੂ ਨੂੰ ਯਾਦ ਨਹੀਂ ਰੱਖਦਾ -

***ਧਾਰਨਾ - ਤੈਨੂੰ ਵਿਸਰਿਆ ਕਰਤਾਰ ਮੇਰੀ ਜਿੰਦੜੀਏ -2, 2.***
***ਮੇਰੀ ਜਿੰਦੜੀਏ ਓ, ਮੇਰੀ ਜਿੰਦੜੀਏ -2, 2.***
***ਤੈਨੂੰ ਵਿਸਰਿਆ ਕਰਤਾਰ ਮੇਰੀ ਜਿੰਦੜੀਏ - 2.***

***ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰ॥***
***ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥***
***ਕੂੜੁ ਸੋਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ॥***
***ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥***
***ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥***
***ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥***
***ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥***
***ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥***
***ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥***
***ਪੰਨਾ - 468***

ਭੁੱਲ ਗਿਆ ਕੂੜੀਆਂ (ਝੂਠੀਆਂ) ਚੀਜ਼ਾਂ 'ਚ ਪੈ ਕੇ। ਤੇਰੇ ਕੋਲ ਜ਼ਰੂਰ ਵਾਇਦਾ ਕਰਿਆ ਸੀ। ਸੰਤ ਯਾਦ ਵੀ ਕਰਾਉਂਦੇ ਨੇ, ਹਾਕਾਂ ਮਾਰ-ਮਾਰ ਦਸਦੇ ਨੇ ਪਰ ਇਹ ਜੀਵ ਨਹੀਂ ਮੰਨਦਾ।

ਸੋ ਇਸ ਤਰ੍ਹਾਂ ਦੇ ਨਾਲ ਭਾਈ ਲਹਿਣਾ ਜੀ ਨੇ ਸ੍ਵਣ ਕਰ ਲਿਆ। ਜੀਅ ਚਾਹੁੰਦਾ ਹੈ ਕਿ ਬੰਦ ਨਾ ਕਰ ਦੇਣ, ਕਿਤੇ ਬਾਣੀ ਮੁਕ ਨਾ ਜਾਏ ਕਿਉਂਕਿ ਪਹਿਲੀ ਵਾਰੀ ਗੁਰੂ ਨਾਨਕ ਮਹਾਰਾਜ ਦੀ ਬਾਣੀ ਅੱਜ ਭਾਈ ਲਹਿਣਾ ਜੀ ਨੇ ਸੁਣੀ ਸੀ। ਬਾਣੀ ਅੰਦਰ ਜਾਂਦੀ ਹੈ, ਇਕੱਲਾ-ਇਕੱਲਾ ਸਿਧਾਂਤ ਮਨ ਵਿਚ ਉਕਰਿਆ ਪਿਆ ਹੈ। ਜਗਿਆਸੂ ਸੀ, ਪੂਰੇ ਸੀ ਪਰ ਅਜੇ ਜਾਗ ਨਹੀਂ ਸੀ ਲੱਗੀ। ਉਸ ਵੇਲੇ ਜਦੋਂ ਆਸਾ ਦੀ ਵਾਰ ਪੂਰੀ ਪੜ੍ਹੀ ਗਈ, ਆਪ ਭਾਈ ਜੋਧ ਦੇ ਕੋਲ ਆਏ।

ਆ ਕੇ ਕਹਿਣ ਲੱਗੇ, "ਭਾਈ ਜੋਧ! ਇਹ ਕਿਸ ਦਾ ਕਲਾਮ ਤੂੰ ਪੜ੍ਹ ਰਿਹਾ ਹੈ ? ਕਿਹਦੇ ਬਿਸ਼ਨ ਪਦੇ ਨੇ ਇਹ ਜਿਹੜੇ ਤੂੰ ਪੜ੍ਹੇ ਨੇ। "

ਭਾਈ ਜੋਧ ਜੀ ਕਹਿਣ ਲੱਗੇ, "ਬਿਸ਼ਨਪਦੇ ਨਹੀਂ ਹਨ ਇਹ, ਇਹ ਗੁਰੂ ਨਾਨਕ ਸਾਹਿਬ ਦੀ ਬਾਣੀ ਹੈ।"

"ਇਹ ਤਾਂ ਰਾਹ ਖੋਲ੍ਹਦੀ ਤੁਰੀ ਜਾ ਰਹੀ ਹੈ ਬਾਣੀ। ਮੈਂ

ਤਾਂ ਹੈਰਾਨ ਹਾਂ ਕਿ ਐਨੀ ਬਾਣੀ ਸਰਲ। ਇਹ ਮੇਰੇ ਤਾਂ ਇਉਂ ਲੱਗੀ ਹੈ ਜਿਵੇਂ ਬਾਨ ਲੱਗਦੇ ਹੁੰਦੇ ਨੇ। ਤੂੰ ਮੈਨੂੰ ਦੱਸ ਸਕਦਾ ਹੈਂ ਕਿ ਗੁਰੂ ਨਾਨਕ ਸਾਹਿਬ ਕਿਥੇ ਰਹਿੰਦੇ ਨੇ ਤੇ ਉਨ੍ਹਾਂ ਦੇ ਬਾਰੇ ਮੈਂ ਤੇਰੇ ਤੋਂ ਕੁਝ ਪੁਛਣਾ ਚਾਹੁੰਦਾ ਹਾਂ ਕਿਉਂਕਿ ਸਮਾਂ ਕਾਫੀ ਹੋਇਆ-ਹੋਇਆ ਹੈ, ਤੁਸੀਂ ਵੀ ਬਾਣੀ ਅੰਮ੍ਰਿਤ ਵੇਲੇ ਦੇ ਬੜੀ ਲੈਅ ਵਿਚ ਪੜ੍ਹਦੇ ਆ ਰਹੇ ਹੋ ਤੇ ਮੈਂ ਵੀ ਕੰਮ ਕਰਨਾ ਹੈ। ਜੇ ਤੁਸੀਂ ਮੈਨੂੰ ਕੁਝ ਸਮਾਂ ਦੇਵੋਂ ਤਾਂ ਮੈਂ ਤੁਹਾਡੇ ਨਾਲ ਇਸ ਮਸਲੇ ਤੇ ਗੱਲ ਕਰਨਾ ਚਾਹੁੰਦਾ ਹਾਂ। ਮੈਂ ਤੁਹਾਡੀ ਸਾਰੀ ਬਾਣੀ ਸੁਣ ਕੇ ਇਸ ਨਿਸ਼ਚੇ ਤੇ ਪਹੁੰਚਿਆ ਹਾਂ, ਇਸ ਨਤੀਜੇ ਤੇ ਪਹੁੰਚਿਆ ਹਾਂ ਕਿ ਗੁਰੂ ਤੋਂ ਬਗੈਰ ਗਤ ਨਹੀਂ ਹੁੰਦੀ। ਸੁਣਦਾ ਮੈਂ ਪਹਿਲਾਂ ਤੋਂ ਹੀ ਆਇਆ ਹਾਂ - ਗੁਰੂ ਤੋਂ ਬਗੈਰ ਗਤ ਨਹੀਂ ਤੇ ਸ਼ਾਹ ਤੋਂ ਬਗੈਰ ਪਤ ਨਹੀਂ। ਇਹ ਦੋਨੋਂ ਜ਼ਰੂਰੀ ਹਨ ਪਰ ਭਾਈ ਜੋਧ ਜੀ! ਇਕ ਗੱਲ ਹੈ, ਇਸ ਨੂੰ ਤੁਸੀਂ ਬੁਰਾ ਨਾ ਮੰਨਿਓ। ਮੈਨੂੰ ਐਉਂ ਵੀ ਦਸਿਆ ਹੈ ਕਿ ਗੁਰੂ ਕੱਚੇ ਵੀ ਹੁੰਦੇ ਨੇ, ਪੱਕੇ ਵੀ ਹੁੰਦੇ ਨੇ, ਪੰਡਤ ਵੀ ਹੁੰਦੇ ਨੇ, ਅੰਨ੍ਹੇ ਵੀ ਹੁੰਦੇ ਨੇ, ਸਮਰੱਥ ਵੀ ਹੁੰਦੇ ਨੇ। ਮੈਂ ਟੋਲ੍ਹਦਾ ਫਿਰਦਾ ਹਾਂ, ਮੈਨੂੰ ਲੱਭਿਆ ਨਹੀਂ ਅੱਜ ਤੱਕ, ਤੇ ਤੁਹਾਡੀ ਇਹ ਬਾਣੀ ਜੋ ਤੁਸੀਂ ਸੁਣਾਈ ਹੈ ਇਹ ਸੁਣ ਕੇ ਮੈਨੂੰ ਇਹ ਪਤਾ ਲੱਗਿਆ ਹੈ ਕਿ ਇਹ ਕਿਸੇ ਪੂਰੇ ਦੀ ਬਾਣੀ ਹੈ ਤੇ ਇਸ ਦੇ ਬਾਰੇ ਮੈਂ ਤੇਰੇ ਨਾਲ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ ਕਿਉਂਕਿ ਜਿਹੜੇ ਮੇਰੇ ਮਨ ਵਿਚ ਸ਼ੰਕੇ ਨੇ, ਇਹ ਜੇ ਮੇਰੇ ਅੰਦਰ ਹੀ ਪਏ ਰਹਿ ਗਏ ਤਾਂ ਇਹ ਇਸ ਤਰ੍ਹਾਂ ਹੋਣਗੇ ਜਿਵੇਂ ਪਾਣੀ ਹੋਵੇ ਖੂਹ ਦਾ ਤੇ ਉਸ ਦੇ ਵਿਚ ਬਿੱਲੀ ਮਰੀ ਹੋਈ ਹੋਵੇ, ਪਾਣੀ ਜਿੰਨਾ ਜੀਅ ਕਰਦਾ ਹੈ ਕੱਢੀ ਜਾਓ, ਮੁਸ਼ਕ ਨਹੀਂ ਨਿਕਲਦਾ। ਸ਼ੰਕਾ ਮਨ ਦੇ ਵਿਚ ਪਿਆ ਹੋਵੇ, ਦਿਲ ਦੇ ਵਿਚ ਪਿਆ ਹੋਵੇ ਤੇ ਉਹ ਸ਼ੰਕਾ ਨਿਕਲਿਆ ਨਹੀਂ ਕਰਦਾ ਤੇ ਕਿਰਪਾ ਕਰੋ ਤੁਸੀਂ ਮੈਨੂੰ ਕੋਈ ਸਮਾਂ ਬਖਸ਼ੋ ਤੇ ਮੈਂ ਇਹ ਸ਼ੰਕੇ ਨਿਵਿਰਤ ਕਰਨੇ ਚਾਹੁੰਦਾ ਹਾਂ। ਗੁਰੂ ਨਾਨਕ ਪਾਤਸ਼ਾਹ ਬਾਰੇ ਜਾਣਨਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਮਹਾਰਾਜ ਕਿਹਦੇ ਚੇਲੇ ਹਨ? ਕਿਵੇਂ ਉਨ੍ਹਾਂ ਨੇ ਪੂਰਨਤਾ ਪ੍ਰਾਪਤ ਕਰੀ? ਕਿਥੋਂ ਦੇ ਰਹਿਣ ਵਾਲੇ ਨੇ ਕਿਉਂਕਿ ਮੈਂ ਆਲਾ-ਦੁਆਲਾ ਸਾਰਾ ਜਾਣਦਾ ਹਾਂ, ਅਸੀਂ ਵਪਾਰ ਕਰਦੇ ਹਾਂ, ਫਿਰ ਕੇ ਵਪਾਰ ਕਰਦੇ ਹਾਂ। ਦੂਰ ਤੱਕ ਸਾਡਾ ਲੈਣਾ ਦੇਣਾ ਫੈਲਿਆ ਹੋਇਆ ਹੈ। ਸ਼ਾਹੀ ਦਾ ਵੀ ਅਸੀਂ ਕੰਮ ਕਰਦੇ ਹਾਂ, ਥੋਕ ਦਾ ਕੰਮ ਕਰਦੇ ਹਾਂ, ਲੋਕੀ ਸਮਾਨ ਵਸਤੂਆਂ ਲੈ ਜਾਂਦੇ ਨੇ, ਕਈ ਵਾਰ ਪੈਸੇ ਨਹੀਂ ਦਿੰਦੇ, ਵੀਹ-ਵੀਹ ਤੀਹ-ਤੀਹ ਕੋਹ ਤੋਂ ਲਿਆਉਣੇ ਪੈਂਦੇ ਨੇ। ਮੈਂ ਅੱਜ ਤੱਕ ਗੁਰੂ ਨਾਨਕ ਪਾਤਸ਼ਾਹ ਦਾ ਨਾਂ ਨਹੀਂ ਸੁਣਿਆ।"

ਉਸ ਵੇਲੇ ਭਾਈ ਜੋਧ ਜੀ ਕਹਿਣ ਲਗੇ, "ਲਹਿਣਾ ਜੀ! ਜੇ ਤੁਹਾਨੂੰ ਹੁਣ ਸਮਾਂ ਹੈ ਤਾਂ ਤੁਸੀਂ ਹੁਣੇ ਬੈਠ ਜਾਓ। ਗੁਰੂ ਨਾਨਕ ਮਹਾਰਾਜ ਦੀਆਂ ਗੱਲਾਂ ਕਰਦੇ ਚਾਹੇ ਸਾਰਾ ਦਿਨ ਲੰਘਾ ਦਿਓ -

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥***

***ਪੰਨਾ - 558***

ਸਾਡੇ ਪਿਆਰੇ ਦੀ ਗੱਲ ਹੋ ਜਾਵੇ, ਚਾਹੇ ਸਾਰੇ ਹੀ ਕੰਮ ਵਿਗੜ ਜਾਣ, ਅਸੀਂ ਤਾਂ ਆਪਣੇ ਪਿਆਰੇ ਦੀ ਕਥਾ ਕਰਨੀ ਹੈ। ਆਪਣੇ ਪਿਆਰੇ ਦੀ ਬਾਤ ਵੀ ਜੋ ਕਰਨੀ ਹੈ ਇਹ ਭਜਨ ਹੋਇਆ ਕਰਦਾ ਹੈ। ਅਸੀਂ ਆਪਣੇ ਗੁਰੂ ਦਾ ਜੇ ਜ਼ਿਕਰ ਕਰਦੇ ਹਾਂ, ਇਹ ਸਾਡਾ ਭਜਨ ਹੈ ਤੇ ਜੇ ਤੁਹਾਨੂੰ ਸਮਾਂ ਨਹੀਂ ਹੈ ਤਾਂ ਤੁਸੀਂ ਦੇਖ ਲਓ।"

ਕਹਿਣ ਲੱਗੇ, "ਸੰਗ ਇਕੱਠਾ ਹੋਇਆ ਹੋਇਆ ਹੈ, ਮੈਂ ਇਥੇ ਆ ਗਿਆ, ਉਥੇ ਗਰਮੀ ਸੀ ਤੇ ਮੈਂ ਉਸ ਦੇ ਵਿਚ ਨੱਚਦਾ ਸੀ, ਭੇਟਾ ਗਾਉਂਦਾ ਸੀ ਤੇ ਮੈਂ ਇਸ਼ਨਾਨ ਕਰਨ ਆਇਆ ਸੀ। ਕੁਦਰਤੀ ਭਾਗ ਜਾਗੇ, ਮੈਂ ਤੈਥੋਂ ਕੁਝ ਇਹ ਬਾਣੀ ਸਮਝਣ ਦਾ ਯਤਨ ਕਰਿਆ ਤੇ 2-3 ਘੰਟੇ ਲੱਗ ਗਏ ਨੇ। ਸੰਗ ਵਾਲਿਆਂ ਨੇ ਵੀ ਜਾਣਾ ਹੈ, ਮੈਂ ਵਿਦਾ ਕਰਨੇ ਨੇ। ਅੱਜ ਤਾਂ ਮੈਨੂੰ ਛੁੱਟੀ ਦਿਓ ਤੇ ਮੈਂ ਤੁਹਾਡੇ ਕੋਲ ਕੱਲ ਨੂੰ ਕਿਸੇ ਸਮੇਂ ਆਵਾਂਗਾ ਤੇ ਤੁਸੀਂ ਪੂਰੀ ਤਰ੍ਹਾਂ ਨਾਲ ਸਮਝਾਓ ਕਿਉਂਕਿ ਮੈਂ ਦੇਖਿਆ ਨਹੀਂ ਗੁਰੂ ਨਾਨਕ ਸਾਹਿਬ ਨੂੰ। ਇਹ ਨਾਉ ਸੁਣ ਕੇ ਤੁਹਾਡੇ ਤੋਂ ਤੇ ਬਾਣੀ ਸੁਣ ਕੇ ਮੇਰੇ ਅੰਦਰ ਕੋਈ ਅਗੰਮੀ ਧੂਹ ਪੈਣੀ ਸ਼ੁਰੂ ਹੋ ਗਈ ਹੈ ਜਿਵੇਂ ਕੋਈ ਮੇਰਾ ਉਨ੍ਹਾਂ ਨਾਲ ਸਬੰਧ ਹੁੰਦਾ ਹੈ ਤੇ ਮੈਨੂੰ ਚੰਗੀ ਤਰ੍ਹਾਂ ਦੱਸੋ ਉਨ੍ਹਾਂ ਦੇ ਬਾਰੇ।"

ਸੋ ਦੂਸਰੇ ਦਿਨ ਦਾ ਸਮਾਂ ਮਿਥਿਆ ਗਿਆ। ਸੋ ਹੁਣ ਕਿਉਂਕਿ ਸਮਾਂ ਆਪਾਂ ਨੂੰ ਵੀ ਇਜ਼ਾਜਤ ਨਹੀਂ ਦਿੰਦਾ। ਇਥੇ ਹੀ ਆਪਾਂ ਸਮਾਪਤ ਕਰਦੇ ਹਾਂ ਤੇ ਇਸ ਤੋਂ ਬਾਅਦ ਅਗਲੇ ਦੀਵਾਨ ਵਿਚ ਇਸ ਤੋਂ ਅੱਗੇ ਵਾਰਤਾ ਚਲੇਗੀ -

***ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥***

***ਪੰਨਾ - 951***

ਬਜ਼ੁਰਗਾਂ ਦੀਆਂ, ਮਹਾਂਪੁਰਸ਼ਾਂ ਦੀਆਂ ਕਹਾਣੀਆਂ ਸਾਡੇ ਵਰਗੇ ਕਪੁਤਾਂ ਨੂੰ ਵੀ ਪੁਤ ਬਣਾ ਦੇਣਗੀਆਂ। ਸੋ ਧਿਆਨ ਦੇ ਨਾਲ ਸ੍ਵਣ ਕਰਨਾ ਆਪ ਨੇ ਕਿ ਸਿੱਖੀ ਕੀ ਹੈ ਤੇ ਕਿਵੇਂ ਕਮਾਈ ਜਾਂਦੀ ਹੈ, ਕਿਹੋ-ਜਿਹੀ ਸਿੱਖੀ ਹੁੰਦੀ ਹੈ ਤੇ ਕਿੰਨੀ ਮਿੱਠੀ ਹੁੰਦੀ ਹੈ। ਪਹਿਲਾਂ ਕਿੰਨੀ ਫਿੱਕੀ ਹੁੰਦੀ ਹੈ ਬਾਅਦ 'ਚ ਕਿੰਨੀ ਮਿੱਠੀ ਹੁੰਦੀ ਹੈ? ਇਸ ਸਾਰੀ ਚੀਜ਼ ਦਾ ਜੋ ਵਰਣਨ ਹੈ ਉਹ ਅਗਲੇ ਦੀਵਾਨ ਵਿਚ ਕੀਤਾ ਜਾਏਗਾ। ਹੁਣ ਸਾਰੇ ਪ੍ਰੇਮੀ ਗੁਰਸਤੋਤਰ ਵਿਚ ਬੋਲੋ। ਪਹਿਲਾਂ ਅਨੰਦ ਸਾਹਿਬ ਪੜ੍ਹੋ ਉਸ ਤੋਂ ਬਾਅਦ ਜਿਨ੍ਹਾਂ ਨੇ ਅਜੇ ਤੱਕ ਜ਼ੁਬਾਨ ਨਹੀਂ ਖੋਲ੍ਹੀ, ਉਨ੍ਹਾਂ ਅੱਗੇ ਵੀ ਬੇਨਤੀ ਹੈ ਕਿ ਭਾਈ! ਆਪਣੀ ਰਸਨਾ ਪਵਿਤਰ ਕਰ ਲਓ, ਸਮਾਂ ਬੜੀ ਮੁਸ਼ਕਲ ਨਾਲ ਆਉਂਦਾ ਹੈ।

**-ਅਨੰਦ ਸਾਹਿਬ-**
**-ਗੁਰਸਤੋਤਰ-**
**-ਅਰਦਾਸ-**

***'ਚਲਦਾ'***

**L L L L L L L**

# ਸਨੇਹੀਆਂ ਦਾ ਪੰਨਾ

ਪਿਛਲੀ ਵਾਰੀ ਜੁਲਾਈ ਦੇ ਮੈਗਜ਼ੀਨ ਵਿਚ ਕਾਫੀ ਲੰਮਾ ਸੁਨੇਹਾ ਦੇ ਚੁਕਿਆ ਹਾਂ। ਹੁਣ 15 ਜੂਨ ਨੂੰ ਸਾਰੇ ਭਾਰਤ ਵਰਸ਼ ਵਿਚੋਂ ਬਹੁਤ ਵੱਡਾ ਇਕੱਠ ਇਕ ਮੀਟਿੰਗ ਦੇ ਰੂਪ ਵਿਚ ਰਤਵਾੜਾ ਸਾਹਿਬ ਹੋਇਆ ਸੀ, ਇਹ ਮੀਟਿੰਗ ਕੋਈ ਤਿੰਨ-ਚਾਰ ਘੰਟੇ ਚਲਦੀ ਰਹੀ, ਇਸ ਵਿਚ ਬਹੁਤ ਸਾਰੀਆਂ ਵਿਚਾਰਾਂ ਹੋਈਆਂ ਅਤੇ ਇਹ ਫੈਸਲਾ ਹੋਇਆ ਕਿ ਦਸਵਾਂ ਗੁਰਮਤਿ ਸਮਾਗਮ 29, 30 ਸਤੰਬਰ ਅਤੇ 1, 2 ਅਕਤੂਬਰ ਨੂੰ ਕੀਤਾ ਜਾਵੇ। 20-25 ਪੁਆਇੰਟ ਵਿਚਾਰੇ ਗਏ, ਵੱਖੋ ਵੱਖਰੀਆਂ ਡਿਊਟੀਆਂ ਲਾਈਆਂ ਗਈਆਂ। ਸਾਰੇ ਪ੍ਰਬੰਧ ਸ਼ੁਰੂ ਹੋ ਚੁੱਕੇ ਹਨ। ਸਭ ਤੋਂ ਵੱਡੀ ਸੇਵਾ ਸਾਡੇ ਸਾਮ੍ਹਣੇ ਦੋ ਬਿਲਡਿੰਗਾਂ ਬਣ ਰਹੀਆਂ ਹਨ, ਉਨ੍ਹਾਂ ਨੂੰ ਸੰਪੂਰਨ ਕਰਨ ਦੇ ਸਬੰਧ ਵਿਚ ਗੁਰਦੁਆਰਾ ਸਾਹਿਬ ਦੇ ਅੰਦਰਲੇ ਕੰਮ ਵਾਸਤੇ ਚਾਰ-ਪੰਜ ਪਾਰਟੀਆਂ ਨੂੰ ਵੱਖੋ ਵੱਖਰੇ ਠੇਕੇ ਦਿਤੇ ਹੋਏ ਹਨ। ਉਨ੍ਹਾਂ ਠੇਕੇਦਾਰਾਂ ਨੂੰ ਬੁਲਾ ਕੇ ਪੁਛਿਆ ਗਿਆ ਅਤੇ ਉਨ੍ਹਾਂ ਨੇ ਕਿਹਾ ਕਿ ਅਸੀਂ ਜੁਲਾਈ ਦੇ ਅਖੀਰ ਵਿਚ ਅੰਦਰਲਾ ਸਾਰਾ ਕੰਮ ਨੇਪਰੇ ਚਾੜ੍ਹ ਦੇਵਾਂਗੇ। ਉਸ ਵਿਚ ਅੰਦਰ ਮਾਰਬਲ ਲਾਉਣਾ, ਛੱਤਾਂ ਦੇ ਉਤੇ Pop ਦੇ ਰਾਹੀਂ ਛੱਤ ਪਾਉਣੀ ਅਤੇ ਗੁਰਦੁਆਰਾ ਸਾਹਿਬ ਦੇ ਬਾਹਰ ਪ੍ਰਕਰਮਾ ਦੀ ਸੜਕ ਬਣਾਉਣੀ, ਪਾਣੀ ਦੀਆਂ ਲਾਈਨਾਂ ਪਾਉਣੀਆਂ, ਪਾਣੀ ਦੇ ਨਿਕਾਸ ਲਈ ਨਾਲੀਆਂ ਬਣਾਉਣੀਆਂ ਅਤੇ ਵਿਸ਼ਾਲ ਪਾਰਕ ਵਿਚ ਘਾਹ ਲਾਉਣਾ ਅਤੇ ਛਾਂ ਵਾਸਤੇ ਸੋਹਣੇ ਦਰਖਤ ਲਾਉਣੇ, ਇਹ ਕੰਮ ਹਨ। ਸਾਮ੍ਹਣੇ 230 ਫੁੱਟ ਲੰਮੇ ਅਤੇ 130 ਫੁੱਟ ਚੌੜੇ ਦੀਵਾਨ ਲਾਉਣ ਵਾਲੇ ਸ਼ੈਡ ਵਿਚ ਫਰਸ਼ ਪਾਉਣਾ, ਉਹ ਕੰਮ ਵੀ ਬਹੁਤ ਤੇਜ਼ੀ ਨਾਲ ਕਾਰਸੇਵਾ ਕਰਾ ਕੇ ਖਤਮ ਕਰ ਲਿਆ ਗਿਆ ਹੈ। ਵੱਡੇ ਹਾਲ ਵਿਚ ਅਤੇ ਉਸ ਦੇ ਆਲੇ ਦੁਆਲੇ ਫਰਸ਼ ਬਣ ਚੁਕਿਆ ਹੈ। ਪੱਕੀ ਸਟੇਜ ਬਣ ਗਈ ਹੈ ਅਤੇ ਸਟੇਜ ਦੇ ਪਿਛਲੇ ਪਾਸੇ ਦਰੀਆਂ, ਲਾਊਡ ਸਪੀਕਰ ਰੱਖਣ ਲਈ ਦੋ ਵੱਡੇ ਕਮਰੇ ਬਣਾ ਦਿਤੇ ਗਏ ਹਨ। ਬਾਹਰੋਂ ਆਉਣ ਵਾਲੇ ਯਾਤਰੂਆਂ ਲਈ ਛੇ ਗਰਾਜ, 12 ਕਮਰੇ, ਬਾਥਰੂਮ ਅਤੇ Toilets ਦਾ ਕੰਮ ਜੁਲਾਈ ਦੇ ਪਹਿਲੇ ਹਫਤੇ ਮੁਕੰਮਲ ਹੋ ਜਾਵੇਗਾ। ਅਗਲੀ ਮੀਟਿੰਗ 12 ਅਗਸਤ ਨੂੰ ਹੋਵੇਗੀ ਜਿਸ ਵਿਚ ਸਾਰੇ ਭਾਰਤ ਵਰਸ਼ ਵਿਚੋਂ ਸੱਦਾ ਦੇ ਕੇ ਸੇਵਾਦਾਰਾਂ ਨੂੰ ਡਿਊਟੀਆਂ ਦਿਤੀਆਂ ਜਾਣਗੀਆਂ। ਬੁਲਾਰਿਆਂ ਨੂੰ ਬੋਲਣ ਵਾਲੇ ਵਿਸ਼ੇ ਦਿਤੇ ਜਾਣਗੇ ਅਤੇ ਸਮੇਂ ਦੀ ਵੰਡ ਕਰ ਦਿਤੀ ਜਾਵੇਗੀ।

ਇਥੇ ਆ ਕੇ ਗਰਮੀ ਬਹੁਤ ਹੋਣ ਕਰਕੇ ਮੈਂ ਬਹੁਤ ਘੱਟ ਬਾਹਰ ਜਾਂਦਾ ਹਾਂ, ਸਿਰਫ ਆਸ਼ਰਮ ਦੇ ਚਾਰ ਐਤਵਾਰ, ਸੰਗਰਾਂਦ ਅਤੇ ਪੂਰਨਮਾਸ਼ੀ ਵਾਲੇ ਦਿਨ ਹੀ ਕੀਰਤਨ ਕਰਦਾ ਹਾਂ ਸਿਰਫ ਸ਼ਨਿੱਚਰਵਾਰ ਨੂੰ ਹੀ ਸੰਗਤਾਂ ਨੂੰ ਦੋ ਘੰਟੇ ਮਿਲਦਾ ਹਾਂ। ਰੋਜ਼ ਮਿਲਣਾ ਜੁਲਣਾ ਬਹੁਤ ਘੱਟ ਕੀਤਾ ਗਿਆ ਹੈ ਕਿਉਂਕਿ ਮੈਂ ਕੁਝ ਦਿਨ ਬੀਮਾਰ ਹੋ ਗਿਆ ਸੀ, ਗਰਮੀ ਲਗ ਗਈ ਸੀ।

ਧਮੋਟ ਪਿੰਡ ਵਿਚ ਬਹੁਤ ਸੋਹਣੀ ਡਿਸਪੈਂਸਰੀ ਬਣਾ ਕੇ ਸਰਕਾਰ ਦੇ ਹਵਾਲੇ ਕਰ ਦਿਤੀ ਗਈ ਹੈ। 9 ਜੂਨ ਵਾਲੇ ਦਿਨ



(ਇਥੋਂ ਕੱਟ ਕੇ ਭੇਜੋ ਜੀ)

## ਲਾਈਫ ਮੈਂਬਰਸ਼ਿਪ (Life-Membership) ਲਈ ਖੁਸ਼ਖਬਰੀ

'ਆਤਮ ਮਾਰਗ' ਦੇ ਪਾਂਧੀਆਂ ਨੂੰ ਸਤਿਗੁਰੂ ਜੀ ਦੀ ਨਦਰ ਬਖਸ਼ਿਸ਼ ਪ੍ਰਾਪਤ ਹੋਵੇ। ਮਹਾਂਪੁਰਸ਼ਾਂ ਨੇ ਆਪ ਸਭ ਪਾਠਕਾਂ ਨੂੰ ਅਸੀਸਾਂ ਭੇਜਦਿਆਂ ਇਹ ਆਦੇਸ਼ ਦਿਤਾ ਹੈ ਕਿ ਆਪ ਸਭ ਪਾਠਕ ਹਿੰਮਤ ਕਰਕੇ ਜੀਵਨ ਕਾਲ ਲਈ ਲਾਈਫ-ਮੈਂਬਰ ਬਣ ਜਾਉ। ਲਾਈਫ ਮੈਂਬਰਸ਼ਿਪ ਲਈ ਦੇਸ਼ ਵਾਸਤੇ ਕੇਵਲ 2000/- ਰੁਪਏ ਅਤੇ ਵਿਦੇਸ਼ ਲਈ 500 US$ ਜਾਂ 300£) ਚੰਦਾ ਹੋਵੇਗਾ। ਅਜਿਹਾ ਕਰਨ ਨਾਲ ਆਪ ਨੂੰ ਸਾਰੀ ਜ਼ਿੰਦਗੀ ਨਿਰੰਤਰ ਮੈਗਜ਼ੀਨ ਮਿਲਦਾ ਰਹੇਗਾ। ਜੇਕਰ 20 ਸਾਲ ਤੋਂ ਬਾਅਦ ਕਿਸੇ ਤਰ੍ਹਾਂ ਨਾਲ ਇਸ ਵਿਚ ਥੋੜ੍ਹਾ ਬਹੁਤ ਵਾਧਾ ਘਾਟਾ ਕਰਨਾ ਪਿਆ ਤਾਂ ਆਪ ਦੀ ਸਹਿਮਤੀ ਨਾਲ ਕੀਤਾ ਜਾਵੇਗਾ। ਆਪਣੇ ਪਰਿਵਾਰ ਲਈ ਅਨਮੋਲ ਦਾਤ ਪ੍ਰਾਪਤ ਕਰਨ ਵਿਚ ਦੇਰ ਨਾ ਕਰੀਏ। ਜਿਨ੍ਹਾਂ ਪਾਠਕਾਂ ਨੇ ਗੁਰੂ ਮਹਾਰਾਜ ਜੀ ਦੀ ਬਖਸ਼ਿਸ਼ ਅਤੇ ਮਹਾਂਪੁਰਸ਼ਾਂ ਦੀ ਖੁਸ਼ੀ ਪ੍ਰਾਪਤ ਕਰ ਲਈ ਹੈ, ਉਨ੍ਹਾਂ ਲਾਈਫ ਮੈਂਬਰ ਬਣੇ ਪਾਠਕਾਂ ਦੇ ਨਾਮ ਲਗਾਤਾਰ ਆਤਮ ਮਾਰਗ ਵਿਚ ਛਪਦੇ ਰਹਿਣਗੇ। 'ਆਤਮ ਮਾਰਗ' ਨਾਲ ਜੁੜੇ ਸਭ ਪਰਿਵਾਰ ਵਡਭਾਗੀ ਹਨ। ਇਸ ਪੰਨੇ ਦੇ ਪਿਛਲੇ ਪਾਸੇ ਛਪਿਆ ਫਾਰਮ ਭਰ ਕੇ ਅਤੇ ਚੰਦੇ ਦੀ ਰਕਮ ਬੈਂਕ ਡਰਾਫਟ/ਮਨੀਆਰਡਰ/ਚੈਕ ਰਾਹੀਂ ਦਫਤਰ ਆਤਮ ਮਾਰਗ ਨੂੰ ਭੇਜੋ ਜੀ। ਮਨੀਆਰਡਰ/ਬੈਂਕ ਡਰਾਫਟ/ਚੈਕ **'ਆਤਮ ਮਾਰਗ ਸਪਿਰਚੂਅਲ ਸਾਇੰਟਿਫਿਕ ਐਜੂਕੇਸ਼ਨਲ ਚੈਰੀਟੇਬਲ ਟਰੱਸਟ'** ਦੇ ਨਾਂ ਤੇ ਭੇਜਿਆ ਜਾਵੇ।

(ਫਾਰਮ ਲਈ ਪਰਤੋ ਜੀ)

ਮੈਨੂੰ ਇਲਾਕੇ ਦੀਆਂ ਸਾਰੀਆਂ ਸੰਗਤਾਂ ਨੇ ਉਥੇ ਬੁਲਾਇਆ ਸੀ, ਮੇਰੇ ਨਾਲ ਤੁਹਾਡੇ ਬੀਜੀ ਵੀ ਗਏ ਸਨ, ਕਾਫੀ ਸੰਗਤ ਵਾਲੇ ਵੀ ਗਏ ਸਨ। ਉਥੇ ਉਸ ਡਿਸਪੈਂਸਰੀ ਨੂੰ ਸਰਕਾਰ ਨੇ upgrade ਕਰਨਾ ਸੀ। ਅਸੀਂ 9 ਵਜੇ ਸਵੇਰੇ ਪਹੁੰਚ ਗਏ, ਉਸੇ ਸਮੇਂ ਸਰਦਾਰ ਪ੍ਰਕਾਸ ਸਿੰਘ ਜੀ ਬਾਦਲ ਹੈਲੀਕਪਟਰ ਰਾਹੀਂ ਪਹੁੰਚ ਗਏ ਸਨ ਅਤੇ ਉਨ੍ਹਾਂ ਨੇ ਇਸ ਡਿਸਪੈਂਸਰੀ ਨੂੰ upgrade ਕਰਕੇ ਪ੍ਰਾਇਮਰੀ ਹੈਲਥ ਸੈਂਟਰ ਬਣਾ ਦਿਤਾ ਅਤੇ ਡਾਕਟਰ ਨਿਯੁਕਤ ਕਰਨ ਦਾ ਹੁਕਮ ਦੇ ਦਿਤਾ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਵਲੋਂ 4000 ਰੁਪਏ ਮਹੀਨੇ ਦੀ ਦਵਾਈ ਤਿੰਨ ਸਾਲ ਵਾਸਤੇ ਦੇਣ ਦਾ ਐਲਾਨ ਕੀਤਾ ਗਿਆ ਅਤੇ ਤਿੰਨ ਸਾਲ ਵਾਸਤੇ ਹੀ ਇਕ ਮਾਲੀ ਦੀ ਤਨਖਾਹ ਦੇਣ ਦਾ ਵੀ ਐਲਾਨ ਕੀਤਾ ਜੋ ਡਿਸਪੈਂਸਰੀ ਵਿਚ ਵੀ ਫੁਲ ਬੂਟਿਆਂ ਦੀ ਸੰਭਾਲ ਕਰੇਗਾ ਅਤੇ ਇਸ ਦੇ ਬਿਲਕੁਲ ਸਾਮ੍ਹਣੇ ਸਥਿਤ ਸਕੂਲ ਦੇ ਬੂਟਿਆਂ ਦੀ ਵੀ ਸੰਭਾਲ ਕਰੇਗਾ। ਇਸ ਪਿਛੋਂ ਮੈਂ ਤਾਂ ਵਾਪਸ ਆ ਗਿਆ ਸੀ ਪਰ ਦੂਸਰੇ ਪਾਸੇ ਸਕੂਲ ਵਿਚ ਸਰਕਾਰੀ ਸਮਾਗਮ ਚਲਦਾ ਰਿਹਾ ਜਿਥੇ ਚੀਫ ਮਨਿਸਟਰ ਪਿੰਡਾਂ ਦੀਆਂ ਪੰਚਾਇਤਾਂ ਨੂੰ ਮਿਲਦੇ ਰਹੇ। ਮੈਨੂੰ ਦੱਸਿਆ ਗਿਆ ਕਿ ਪੰਜ ਲੱਖ ਰੁਪਿਆ ਪਿੰਡ ਦੇ ਵੱਡੇ ਸਕੂਲ ਵਿਚ ਸਟੇਡੀਅਮ ਬਣਾਉਣ ਵਾਸਤੇ ਦਿਤਾ ਗਿਆ। ਪਿੰਡ ਦੀ ਪੰਚਾਇਤ ਮੋਹਾਲੀ ਮੇਰੇ ਪਾਸ ਸਰੋਪਾ ਲੈ ਕੇ ਆਈ, ਮੈਂ ਉਨ੍ਹਾਂ ਨੂੰ ਕਿਹਾ ਕਿ ਜੋ ਬੱਚੇ ਦੇਸ਼ਾਂ ਪ੍ਰਦੇਸ਼ਾਂ ਵਿਚ ਮਿਹਨਤ ਕਰ ਰਹੇ ਹਨ, ਉਨ੍ਹਾਂ ਨੂੰ ਯਾਦ ਕਰ ਲਿਆ ਕਰੋ, ਉਹ ਪਿੰਡ ਵਿਚ ਸੇਵਾ ਕਰ ਲਿਆ ਕਰਨਗੇ। ਜਦੋਂ ਮੈਂ ਅਮਰੀਕਾ, ਕੈਨੇਡਾ, ਇੰਗਲੈਂਡ ਗਿਆ ਉਥੇ ਮੈਨੂੰ ਧਮੋਟ ਤੋਂ ਗਏ ਹੋਏ ਬਹੁਤ ਸਾਰੇ ਬੱਚੇ ਆਪਣੇ ਘਰਾਂ ਵਿਚ ਲਿਜਾਂਦੇ ਰਹੇ ਸਨ, ਉਨ੍ਹਾਂ ਦਾ ਪਿੰਡ ਨਾਲ ਬਹੁਤ ਸਨੇਹ ਹੈ। ਉਹ ਚਾਹੁੰਦੇ ਹਨ ਕਿ ਅਸੀਂ ਵੀ ਕੋਈ ਸੇਵਾ ਕਰੀਏ। ਜਿਨ੍ਹਾਂ ਵਿਚ Detroit ਵਿਚ ਰਹਿ ਰਹੇ ਹਰਮਿੰਦਰ ਸਿੰਘ ਰੂਪੀ, TRONTO ਵਿਚ ਦਵਿੰਦਰ ਸਿੰਘ ਗਿੱਲ ਅਤੇ ਉਨ੍ਹਾਂ ਦੇ ਸਾਥੀ Edmonton ਵਿਚ ਰਹਿ ਰਹੇ ਅਵਤਾਰ ਸਿੰਘ ਗਿੱਲ ਇੰਜੀਨੀਅਰ ਦੇ ਮਨਾਂ ਵਿਚ ਬਹੁਤ ਉਤਸ਼ਾਹ ਹੈ। ਉਨ੍ਹਾਂ ਸਾਰਿਆਂ ਨੂੰ ਮੈਂ ਬੇਨਤੀ ਕਰ ਦਿਤੀ ਸੀ ਕਿ ਭਾਵੇਂ ਤਾਂ ਤੁਸੀਂ ਧਮੋਟ ਦੇ ਜਨਵਰੀ ਵਿਚ ਲਗਣ ਵਾਲੇ ਦੀਵਾਨਾਂ ਵਿਚ ਹਾਜ਼ਰ ਹੋਵੋ, ਚਾਹੇ 10ਵੇਂ ਸਮਾਗਮ ਵਿਚ ਹਾਜ਼ਰੀ ਭਰੋ; ਪਿੰਡਾਂ ਨੂੰ ਨਹੀਂ ਭੁਲਾਉਣਾ, ਉਥੇ ਦੀ ਆਪਾਂ ਸੇਵਾ ਸੰਭਾਲ ਕਰਨੀ ਹੈ। ਉਨ੍ਹਾਂ ਸਾਰਿਆਂ ਵਿਚ ਬਹੁਤ ਉਤਸ਼ਾਹ ਸੀ।

ਮੈਨੂੰ ਵਾਪਸ ਆਏ ਨੂੰ ਭਾਵੇਂ ਤਿੰਨ ਮਹੀਨੇ ਹੋ ਚੁੱਕੇ ਹਨ, ਪਰ ਅਜੇ ਤਕ ਵਿਦੇਸ਼ਾਂ ਵਿਚ ਪ੍ਰੀਤ ਮਿਲਣੀਆਂ, ਬਚਨ ਬਿਲਾਸ ਅਤੇ ਘਰਾਂ ਵਿਚ ਚਰਨ ਪਾਉਣਾ ਐਉਂ ਯਾਦ ਹਨ ਜਿਵੇਂ ਇਹ ਸਭ ਕੁਝ ਕੱਲ੍ਹ ਹੀ ਹੋ ਕੇ ਹਟਿਆ ਹੈ।

'ਆਤਮ ਮਾਰਗ' ਦੇ ਲਾਈਫ ਮੈਂਬਰ ਬਣਾਉਣ ਦਾ ਜੋ ਉਤਸ਼ਾਹ ਮੈਂ ਵਿਦੇਸ਼ਾਂ ਵਿਚ ਦੇਖਿਆ ਉਹ ਬਹੁਤ ਹੀ ਪ੍ਰਸੰਸਾਜਨਕ ਹੈ, ਬਹੁਤ ਪ੍ਰੇਮੀ ਲਾਈਫ ਮੈਂਬਰ ਬਣੇ ਹਨ ਅਤੇ

L L L L L L L

(ਇਥੋਂ ਕੱਟ ਕੇ ਭੇਜੋ ਜੀ)

ਬਹੁਤ ਸਾਰੇ ਸਾਲਾਨਾ ਮੈਂਬਰ ਬਣੇ ਹਨ। 'ਆਤਮ ਮਾਰਗ' ਆਪ ਸਾਰਿਆਂ ਦੀ ਸੇਵਾ ਕਰ ਰਿਹਾ ਹੈ। ਇਹ ਕੋਈ ਰਾਜਸੀ ਪੱਤ੍ਰਿਕਾ ਨਹੀਂ ਹੈ ਇਹ ਤਾਂ ਗੁਰਮਿਤ ਦੀ ਬਹੁਤ ਹੀ ਸਾਦੇ ਅੱਖਰਾਂ ਵਿਚ ਬਹੁਤ ਗਹਿਨ ਫਿਲੌਸਫੀ ਦੀ ਵਾਰਤਾ ਹੈ ਜਿਸ ਦੀ ਸੰਸਾਰ ਨੂੰ ਬਹੁਤ ਲੋੜ ਹੈ। ਸਮਾਗਮ ਤਕ ਕਈ ਪੁਸਤਕਾਂ ਨਵੀਆਂ ਛਾਪਣ ਵਾਲੀਆਂ ਹਨ, ਉਹ ਵੀ ਆਪ ਨੂੰ ਮਿਲਣਗੀਆਂ। ਇਥੇ ਬਹੁਤ ਸਾਰੀਆਂ ਪਾਰਟੀਆਂ ਸਵੈ ਸੇਵਕਾਂ ਦੀਆਂ ਪਿੰਡਾਂ ਸ਼ਹਿਰਾਂ ਵਿਚ ਆਪਣਾ ਸਮਾਂ ਕੱਢ ਕੇ ਹਰ ਰੋਜ਼ ਹੀ ਜਾਂਦੀਆਂ ਹਨ ਅਤੇ ਆਤਮ ਮਾਰਗ ਦੇ ਲਾਈਫ ਮੈਂਬਰ ਬਣਾ ਰਹੀਆਂ ਹਨ ਅਤੇ ਸਾਲਾਨਾ ਮੈਂਬਰ ਅਤੇ ਰਿਨੂਅਲ ਇਕੱਠੀ ਕਰਦੇ ਹਨ। ਆਤਮ ਮਾਰਗ ਐਸਾ ਅਦਾਰਾ ਹੈ ਜਿਸ ਨੂੰ ਆਮ ਪਾਠਕ ਨੇ ਪੂਰੀ ਤਰ੍ਹਾਂ ਅਪਣਾਅ ਲਿਆ ਹੈ ਅਤੇ ਉਹ ਇਸ ਨੂੰ ਆਪਣਾ ਹੀ ਜਾਣਦਾ ਹੈ। ਹੋਵੇ ਵੀ ਕਿਉਂ ਨਾ ਕਿਉਂਕਿ ਇਸ ਸੰਸਥਾ ਨੂੰ ਚਲਾਉਣ ਵਾਲਾ ਚੈਰੀਟੇਬਲ ਟਰੱਸਟ ਹੈ, ਇਹ ਕਿਸੇ ਦੀ ਖਾਸ ਮਲਕੀਅਤ ਨਹੀਂ। ਜੋ ਇਸ ਦੇ ਲਾਈਫ ਮੈਂਬਰ ਬਣਦੇ ਹਨ ਉਹ ਇਸ ਅਦਾਰੇ ਦੇ automatically ਮੈਂਬਰ ਬਣ ਜਾਂਦੇ ਹਨ ਅਤੇ ਆਤਮ ਮਾਰਗ ਉਨ੍ਹਾਂ ਦਾ ਹੀ ਹੋ ਜਾਂਦਾ ਹੈ। ਜੇ ਆਤਮ ਮਾਰਗ ਵਿਚ ਕੋਈ ਬੱਚਤ ਹੁੰਦੀ ਹੈ ਤਾਂ ਅਸੀਂ ਬਿਮਾਰਾਂ ਨੂੰ ਲੋੜਵੰਦਾਂ ਨੂੰ ਦਵਾਈਆਂ ਵਗੈਰਾ ਦਿੰਦੇ ਹਾਂ, ਹੁਣੇ ਹੀ ਇਕ ਪ੍ਰੇਮੀ ਦੇ ਸਿਰ ਦੇ ਆਪਰੇਸ਼ਨ ਵਿਚ ਆਤਮ ਮਾਰਗ ਵਲੋਂ 1,07,000/- (ਇਕ ਲੱਖ ਸੱਤ ਹਜ਼ਾਰ) ਦੇ ਕਰੀਬ ਯੋਗਦਾਨ ਪਾਇਆ ਗਿਆ ਹੈ ਅਤੇ ਬਹੁਤ ਖੁਸ਼ੀ ਹੋਈ ਹੈ ਕਿ ਉਹ ਦਿੱਲੀ ਅਪੋਲੋ ਹਸਪਤਾਲ ਤੋਂ ਸਹੀ ਸਲਾਮਤ ਆਪਣੇ ਪਰਿਵਾਰ ਵਿਚ ਆ ਗਏ ਹਨ। ਉਨ੍ਹਾਂ ਦਾ ਹੀ ਲੜਕਾ ਗੁਰਿੰਦਰ ਸਿੰਘ, ਕੰਪਿਊਟਰ ਸੈਕਸ਼ਨ ਵਿਚ ਬਹੁਤ ਭਲੀਭਾਂਤ ਸੇਵਾ ਭਾਵ ਨਾਲ ਸੇਵਾ ਕਰ ਰਿਹਾ ਹੈ, ਕੋਈ ਤਨਖਾਹ ਨਹੀਂ ਲੈ ਰਿਹਾ।

ਮੈਂ ਆਤਮ ਮਾਰਗ ਦੇ ਪਾਠਕਾਂ ਤੋਂ ਪੂਰੀ ਤਰ੍ਹਾਂ ਆਸ ਕਰਦਾ ਹਾਂ ਕਿ ਇਸ ਅਦਾਰੇ ਨੂੰ ਪੂਰੀ ਤਰ੍ਹਾਂ ਫੈਲਾਈਏ ਅਤੇ ਗੁਰਮਤਿ ਦਾ ਪ੍ਰਕਾਸ਼, ਹਨ੍ਹੇਰੇ ਮਨਾਂ ਵਿਚ ਪ੍ਰਜ੍ਵਲਤ ਕਰ ਦੇਈਏ ਤਾਂ ਕਿ ਗੁਰਮਤਿ ਦੀ ਵਡੱਤਣ, ਸਾਂਝੀਵਾਲਤਾ, ਏਕਤਾ, ਪਿਆਰ ਦੂਰ ਤਕ ਅਸਰ ਕਰ ਸਕੇ।

ਸ਼ੁਭ ਇਛਾਵਾਂ ਸਮੇਤ ਮੈਂ ਸਭ ਨੂੰ ਗੁਰਫਤਹਿ ਬੁਲਾਉਂਦਾ ਹੋਇਆ ਆਸ਼ਾ ਕਰਦਾ ਹਾਂ ਕਿ ਆਪਾਂ ਦਸਵੇਂ ਸਮਾਗਮ ਵਿਚ ਇਕ ਦੂਜੇ ਨੂੰ ਮਿਲਾਂ, ਮਿਲਾਵਾਂਗੇ। ਵਿਦੇਸ਼ਾਂ ਵਿਚ ਰਹਿਣ ਵਾਲੇ ਪ੍ਰੇਮੀਆਂ ਨੂੰ ਫੇਰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਆਪਣੀਆਂ ਸੀਟਾਂ ਹੁਣੇ ਬੁੱਕ ਕਰਾ ਲੈਣ ਅਤੇ ਆਪਣੇ ਰੁਝੇਵਿਆਂ ਵਿਚੋਂ ਸਮਾਂ ਕੱਢ ਕੇ ਜ਼ਰੂਰ ਦਰਸ਼ਨ ਦੇਣ।

***ਚੇਅਰਮੈਨ***
***ਆਤਮ ਮਾਰਗ***

**LLLLLL**

(ਪੰਨਾ 34 ਦੀ ਬਾਕੀ)

ਸਕਦੇ। ਉਹ ਹੈਰਾਨ ਹੁੰਦੇ ਹਨ ਕਿ ਜੋ ਠੋਸ ਚੀਜ਼ ਹੀ ਨਹੀਂ, ਉਸ ਤੇ ਧਿਆਨ ਕਿਸ ਤਰ੍ਹਾਂ ਲਗਾਇਆ ਜਾਵੇ। ਪ੍ਰਮਾਤਮਾ ਨਿਰਾਕਾਰ ਹੈ, ਨਿਰਾਕਾਰ ਤੇ ਕਿਵੇਂ ਧਿਆਨ ਲਗਾਇਆ ਜਾ ਸਕਦਾ ਹੈ, ਕਿਵੇਂ ਕੋਈ ਉਸ ਤੇ ਧਿਆਨ ਲਗਾ ਸਕਦਾ ਹੈ ਜਿਸ ਦੀ ਨਾ ਕੋਈ ਸ਼ਕਲ ਹੈ, ਨਾ ਕੋਈ ਆਕਾਰ ਹੈ। ਅਰਜਨ ਇਹ ਪ੍ਰਸ਼ਨ ਸਤਾਰ੍ਹਵੇਂ ਸ਼ਲੋਕ ਵਿਚ ਪੁਛਦਾ ਹੈ। ਜਗਿਆਸੂਆਂ ਨੂੰ ਜਦੋਂ ਪ੍ਰਮਾਤਮਾ ਦੇ ਨਿਰਾਕਾਰ ਹੋਣ, ਨਿਰਮੂਰਤ ਹੋਣ ਦਾ ਦੱਸਿਆ ਜਾਂਦਾ ਹੈ, ਸਭ ਦਾ ਇਕ ਹੀ ਪ੍ਰਸ਼ਨ ਹੁੰਦਾ ਹੈ। ਅਠਾਰ੍ਹਵੇਂ ਸ਼ਲੋਕ ਵਿਚ ਅਰਜਨ ਇਹ ਮਹਿਸੂਸ ਕਰਦਾ ਹੈ ਕਿ ਸਮਾਧੀ ਲਗਾਉਣ ਲਈ ਉਸ ਨੂੰ ਕਿਸੇ ਆਕਾਰ, ਕਿਸੇ ਚੀਜ਼ ਤੇ ਧਿਆਨ ਲਗਾਉਣਾ ਪਵੇਗਾ, ਇਸ ਲਈ ਉਹ ਸ੍ਰੀ ਕ੍ਰਿਸ਼ਨ ਜੀ ਨੂੰ ਕੁਝ ਪ੍ਰਸ਼ਨ ਪੁਛਦਾ ਹੈ, ਉਹ ਜਾਨਣਾ ਚਾਹੁੰਦਾ ਹੈ ਕਿ ਪ੍ਰਮਾਤਮਾ ਦੀ ਉਹ ਕਿਹੜੀ ਵਿਭੂਤੀ ਹੈ ਜਿਸ ਉਤੇ ਉਹ ਆਪਣਾ ਧਿਆਨ ਲਗਾਏ। ਕ੍ਰਿਸ਼ਨ ਜੀ ਉਸ ਦੇ ਪ੍ਰਸ਼ਨਾਂ ਦਾ ਉਤਰ ਹੇਠ ਲਿਖੇ ਸ਼ਲੋਕ ਵਿਚ ਦਿੰਦੇ ਹਨ।

***'ਚਲਦਾ'***

**LLLLLL**

## ਬਾਬਾ ਜੀ ਨੂੰ ਕੋਠੀ ਵਿਚ ਮਿਲਣ ਲਈ ਸਮਾਂ ਵੰਡ

**1. ਚੰਡੀਗੜ੍ਹ, ਮੋਹਾਲੀ ਅਤੇ ਪਿੰਡਾਂ ਦੀ ਸੰਗਤ ਲਈ** – ਹਰ ਸ਼ਨਿਚਰਵਾਰ ਸਵੇਰੇ 9 ਵਜੇ ਤੋਂ 10 ਵਜੇ ਤਕ।

**2. ਪੰਜਾਬ ਅਤੇ ਦੂਰੋਂ ਆਉਣ ਵਾਲੀ ਸੰਗਤ ਲਈ** –

ਹਰ ਬੁੱਧਵਾਰ ਟੈਲੀਫੋਨ ਤੇ ਸਮਾਂ ਨੀਯਤ ਕਰਕੇ।

**3. ਵਿਦੇਸ਼ਾਂ ਤੋਂ ਆਉਣ ਵਾਲੇ ਪ੍ਰੇਮੀ** – ਸੋਮਵਾਰ ਤੋਂ ਸ਼ੁਕਰਵਾਰ ਟੈਲੀਫੋਨ ਤੇ ਸਮਾਂ ਨਿਸ਼ਚਿਤ ਕਰਕੇ।

**4. ਹਰ ਐਤਵਾਰ – ਸੰਗਰਾਂਦ, ਪੂਰਨਮਾਸ਼ੀ ਨੂੰ ਰਤਵਾੜਾ ਸਾਹਿਬ 12 ਵਜੇ ਤੋਂ 5 ਵਜੇ ਸ਼ਾਮ ਤਕ**

ਬਚਨ ਕੇਵਲ ਰੂਹਾਨੀ ਕੀਤੇ ਜਾਣਗੇ, ਹੋਰ ਬਚਨ ਕਰਨ ਦੀ ਸਖਤ ਮਨਾਹੀ ਹੈ

***ਪ੍ਰਬੰਧਕ***
***ਬਾਬਾ ਜੀ ਦੇ ਹੁਕਮ ਨਾਲ***

# ਅਮਰ ਕਥਾ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ***

ਸ਼ਾਨ.......................................।

***ਸਤਿਨਾਮੁ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***
***ਪੰਨਾ - 289***

***ਜੇ ਹਉ ਭੂਲਿ ਵਿਗਾੜਿਆ ਨ ਕਰ ਮੈਲਾ ਚਿਤ॥***
***ਸਾਹਿਬ ਗਉਰਾ ਲੋੜੀਐ ਨਫਰ ਵਿਗਾੜੇ ਨਿਤ॥***

***ਧਾਰਨਾ - ਤੇਰੇ ਦਰ ਤੇ ਸਵਾਲੀ ਹੋ ਕੇ ਆਇਆ,***
***ਸੁਣ ਲੈ ਪੁਕਾਰ ਮਾਲਕਾ -2, 2.***
***ਮੇਰੇ ਸਾਹਿਬਾ, ਸੁਣ ਲੈ ਪੁਕਾਰ ਮਾਲਕਾ -2, 2***
***ਤੇਰੇ ਦਰ ਤੇ ਸਵਾਲੀ ਹੋ ਕੇ, .......-2.***

***ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ॥***
***ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥***
***ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥***
***ਆਪਿ ਕਰਾਏ ਆਪਿ ਕਰੇਇ॥***
***ਆਪਿ ਉਲਾਮ੍ਹੇ ਚਿਤਿ ਧਰੇਇ॥***
***ਜਾ ਤੂੰ ਕਰਣਹਾਰੁ ਕਰਤਾਰੁ॥***
***ਕਿਆ ਮੁਹਤਾਜੀ ਕਿਆ ਸੰਸਾਰੁ॥***
***ਆਪਿ ਉਪਾਏ ਆਪੇ ਦੇਇ॥***
***ਆਪੇ ਦੁਰਮਤਿ ਮਨਹਿ ਕਰੇਇ॥***
***ਗੁਰ ਪਰਸਾਦਿ ਵਸੈ ਮਨਿ ਆਇ॥***
***ਦੁਖੁ ਅਨ੍ਹੇਰਾ ਵਿਚਹੁ ਜਾਇ॥***
***ਸਾਚੁ ਪਿਆਰਾ ਆਪਿ ਕਰੇਇ॥***
***ਅਵਰੀ ਕਉ ਸਾਚੁ ਨ ਦੇਇ॥***
***ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ॥***
***ਪੰਨਾ - 349***

***ਧਾਰਨਾ - ਤੇਰੇ ਦਰ ਤੇ ਸਵਾਲੀ ਹੋ ਆਇਆ,***
***ਸੁਣ ਲੈ ਪੁਕਾਰ ਮਾਲਕਾ -2, 2.***
***ਮੇਰੇ ਸਾਹਿਬਾ, ਸੁਣ ਲੈ ਪੁਕਾਰ ਮਾਲਕਾ -2, 2.***
***ਤੇਰੇ ਦਰ ਤੇ ਸਵਾਲੀ, ..........-2.***

'ਜੇ ਦਰਿ ਮਾਂਗਤੁ ਕੂਕ ਕਰੇ' ਮਹਾਰਾਜ ਜੀ ਕਹਿੰਦੇ ਹਨ, ਜੇ ਮੰਗਤਾ ਪੁਕਾਰ ਕਰਦਾ ਰਹੇ, ਕੂਕਦਾ ਰਹੇ, ਚੀਕਦਾ ਰਹੇ, 'ਮਹਲੀ ਖਸਮੁ ਸੁਣੇ' ਅੰਦਰ ਬੈਠਾ ਹੋਇਆ ਮਹਿਲਾਂ ਦਾ ਖਸਮ ਸੁਣ ਲੈਂਦਾ ਹੈ, ਸੁਣ ਕੇ attention ਦਿੰਦਾ ਹੈ, ਧਿਆਨ ਦਿੰਦਾ ਹੈ। ਕੂਕਨ ਦੇ ਬਾਰੇ ਮਹਾਰਾਜ ਨੇ ਫੁਰਮਾਨ ਕੀਤਾ ਹੈ-

***ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥***
***ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥***
***ਪੰਨਾ - 1376***

ਕੂਕਣਾ ਜ਼ਰੂਰੀ ਹੁੰਦੀ ਹੈ। ਪਪੀਹਾ ਹੈ, ਬਬੀਹਾ ਜਿਸ ਨੂੰ ਬੋਲਦੇ ਨੇ, Rain Bird ਕਹਿੰਦੇ ਨੇ; ਬੱਦਲ ਨੂੰ ਦੇਖ ਕੇ, ਖੁਸ਼ਕ ਆਸਮਾਨ ਨੂੰ ਦੇਖ ਕੇ, ਹਵਾ ਵਿਚ ਨਮੀ ਨੂੰ ਦੇਖ ਕੇ ਆਸ ਬੱਝਦੀ ਹੈ ਕਿ ਹੁਣ ਮੈਂ ਕੂਕਾਂ। ਹਵਾ ਵਿਚ ਪਾਣੀ ਆ ਗਿਆ, ਬੱਦਲ ਜ਼ਰੂਰ ਕਿਤੇ ਨੇੜੇ-ਤੇੜੇ ਹੈ। 'ਪ੍ਰਿਹੁ-ਪ੍ਰਿਹੁ-ਪ੍ਰਿਹੁ' ਦਿਨ ਰਾਤ ਕਰਦਾ ਹੈ, ਦਮ ਨਹੀਂ ਤੋੜਦਾ, ਉਦਾਸ ਨਹੀਂ ਹੁੰਦਾ। ਜੇ ਅੱਜ ਨਹੀਂ ਆਇਆ, ਕੱਲ੍ਹ ਨੂੰ ਫੇਰ ਕਰੇਗਾ। ਜੇ ਫੇਰ ਨਹੀਂ ਆਇਆ, ਫੇਰ ਕਰੇਗਾ। ਉਸ ਵੇਲੇ ਤੱਕ ਕਰਦਾ ਹੈ ਜਦ ਤੱਕ ਸ੍ਵਾਂਤੀ ਬੂੰਦ ਇਸਦੇ ਸੀਸ ਵਿਚੋਂ ਇਸ ਦੇ ਅੰਦਰ ਨਹੀਂ ਜਾਂਦੀ। ਸਮੁੰਦਰ ਭਰੇ ਪਏ ਨੇ, ਦਰਿਆ ਉਛਲਦੇ ਜਾ ਰਹੇ ਨੇ ਲੇਕਿਨ ਪਪੀਹੇ ਨੂੰ ਪੁੱਛੋ, ਤੇਰੀ ਪਿਆਸ ਖਤਮ ਹੋ ਗਈ? ਕਹਿੰਦਾ ਨਹੀਂ ਅਜੇ ਮੈਨੂੰ ਸ੍ਵਾਂਤੀ ਬੂੰਦ ਨਹੀਂ ਮਿਲੀ, ਇਹ ਪਾਣੀ ਮੇਰੇ ਕਿਸੇ ਕੰਮ ਨਹੀਂ ਹੈ।

ਸੰਸਾਰ ਦੇ ਅੰਦਰ ਮਾਇਆ ਦਾ flow (ਵਹਾਉ) ਹੈ, ਪਦਾਰਥਾਂ ਦਾ, ਬੇਅੰਤ ਚੀਜ਼ਾਂ ਦਾ, ਦ੍ਰਿਸ਼ਟਮਾਨ ਦਾ ਵਹਾਉ ਹੈ, ਪਰ ਜਗਿਆਸੂ ਦੀ ਪਿਆਸ ਨਹੀਂ ਬੁਝਾਉਂਦਾ। ਜਗਿਆਸੂ ਦੀ ਪਿਆਸ ਨਾਮ ਦੀ ਕਣੀ ਬਗੈਰ ਨਹੀਂ ਬੁਝਿਆ ਕਰਦੀ। ਸੋ ਕੂਕਣਾ ਸਾਡਾ ਫਰਜ਼ ਹੈ, ਸੁਣਨਾ ਉਸ ਦਾ ਫਰਜ਼ ਹੈ। ਦੇਣਾ ਜਾਂ ਨਹੀਂ ਦੇਣਾ, ਉਸਦੀ ਮਰਜਜ਼ੀ ਹੈ, ਅਸੀਂ ਐਨੇ ਵਿਚ ਖੁਸ਼ ਹਾਂ ਕਿ ਉਸ ਦਾ ਧਿਆਨ ਸਾਡੇ ਵੱਲ ਹੋ ਜਾਏ। ਸ਼ੁਕਰ ਹੈ ਉਸ ਨੇ ਸਾਡੇ ਵੱਲ ਧਿਆਨ ਤਾਂ ਕਰ ਦਿਤਾ ***'ਭਾਵੇ ਧੀਰਕ ਭਾਵੈ ਧਕੇ ਏਕ ਵਡਾਈ ਦੇਇ।'*** ਜੇ ਧੱਕੇ ਮਰਵਾ ਕੇ ਵੀ ਕੱਢ ਦਿਤਾ ਤਾਂ ਵੀ ਕੋਈ ਬਾਤ ਨਹੀਂ ਹੈ, ਧਿਆਨ ਤਾਂ ਉਸ ਦਾ ਸਾਡੇ ਵੱਲ ਆ ਗਿਆ। ਜੇ ਅੰਦਰ ਲੈ ਗਿਆ, ਪਿਆਰ ਕਰਿਆ ਹੈ ਤਾਂ ਵੀ ਧਿਆਨ ਸਾਡੇ ਵੱਲ ਹੈ ਉਸਦਾ। ਕਹਿਣ ਲੱਗੇ, ਪਾਤਸ਼ਾਹ! ਸਾਡੀ ਤਾਂ ਕੂਕ ਹੈ, ਉਹ ਹੈ ਤੇਰੇ ਦਰਸ਼ਨ ਦੀ। ਇਸ ਸੰਸਾਰ ਦੇ ਅੰਦਰ ਕੋਈ-ਕੋਈ ਵਿਰਲਾ ਜਗਿਆਸੂ ਹੈ, ਜਿਸ ਨੂੰ ਦਰਸ਼ਨ ਦੀ ਭੁੱਖ ਲੱਗੀ ਹੋਈ ਹੋਵੇ, ***'ਕਾਂਖੀ ਏਕੈ ਦਰਸ ਤੁਹਾਰੋ' (ਪੰਨਾ - 262)*** ਕੋਈ ਵਾਸ਼ਨਾ ਨਹੀਂ ਹੈ, ਕੋਈ ਚਾਹਨਾ ਨਹੀਂ ਹੈ, ਦੁਨਿਆਵੀ ਮੰਗ ਕੋਈ ਨਹੀਂ ਹੈ। ਕੇਵਲ ਇੱਕ ਮੰਗ ਹੈ - ਉਹ ਹੈ ਤੇਰੇ ਦਰਸ਼ਨਾਂ ਦੀ ਚਾਹ। ਮਹਾਰਾਜ ਕਹਿੰਦੇ ਹਨ, ਉਹ ਬੰਦਾ ਮਾਮੂਲੀ ਨਹੀਂ ਹੈ ਜਿਸ ਦੇ ਹਿਰਦੇ ਦੇ ਅੰਦਰ ਦਰਸ਼ਨ ਦੀ ਚਾਹ ਪੈਦਾ ਹੋ ਜਾਵੇ। ਉਹ ਬੰਦਾ, ਭਾਵੇਂ ਉਸ ਨੂੰ ਦਰਸ਼ਨ ਹੋਏ ਜਾਂ ਨਾ ਹੋਏ, ਪਰ ਦਰਸ਼ਨਾਂ ਦੀ ਚਾਹ ਤਾਂ ਹੈ ਬੰਦੇ ਦੇ ਅੰਦਰ। ***'ਨਾਨਕ ਤਾ ਕੈ ਸਦ ਬਲਿਹਾਰੈ'*** ਸੌ ਵਾਰੀ ਬਲਿਹਾਰ-ਬਲਿਹਾਰ ਜਾਂਦੇ ਹਾਂ ਤੇਰੇ ਤੋਂ ਪ੍ਰੇਮੀਆ! ਤੂੰ ਸੰਸਾਰ ਵਿਚੋਂ ਇਕ ਨਿਤਰਿਆ ਹੈਂ ਜਿਸ ਦੇ ਅੰਦਰ ਪਿਆਰੇ ਨੂੰ ਪ੍ਰੇਮ ਕਰਨ ਵਾਸਤੇ ਚਾਹ ਹੈ ਦਰਸ਼ਨਾਂ ਦੀ।

ਇਕ ਰਾਜਾ ਸੀ, ਬਾਹਰ ਗਿਆ ਹੋਇਆ ਹੈ ਪ੍ਰਦੇਸ ਦੇ ਅੰਦਰ। ਉਸ ਦੀਆਂ ਕਈ ਰਾਣੀਆਂ ਸਨ, ਮਹਾਰਾਣੀਆਂ ਪਟਰਾਣੀਆਂ ਸਨ। ਮਹਾਰਾਣੀ ਉਹ ਹੁੰਦੀ ਹੈ ਜਿਸ ਦੇ ਪੁੱਤਰ ਨੂੰ ਰਾਜ ਕੁਮਾਰ ਆਖਿਆ ਜਾਂਦਾ ਹੈ, ਬਾਕੀਆਂ ਦੇ ਪੁੱਤਰਾਂ ਨੂੰ ਕੰਵਰ ਆਖਿਆ ਜਾਂਦਾ ਹੈ ਕਿਉਂਕਿ ਰਾਜਗੱਦੀ ਤੇ ਬੈਠਣ ਵਾਲੀ ਪਟਰਾਣੀ ਤੇ ਮਹਾਰਾਣੀ ਕਹਾਉਂਦੀ ਹੈ। ਰਾਣੀਆਂ ਸਾਰੀਆਂ ਹੀ ਹੁੰਦੀਆਂ ਹਨ। ਭਾਗਾਂ ਵਾਲੀ ਹੁੰਦੀ ਹੈ ਜਿਸ ਦੇ ਸਭ ਤੋਂ ਪਹਿਲਾਂ ਪੁੱਤਰ ਪੈਦਾ ਹੋ ਜਾਵੇ।

ਰਾਜੇ ਨੇ ਪ੍ਰਦੇਸ ਤੋਂ ਆਪਣੀਆਂ ਸਾਰੀਆਂ ਰਾਣੀਆਂ ਨੂੰ ਚਿੱਠੀਆਂ ਲਿਖੀਆਂ ਕਿ ਫਲਾਣੀ ਤਰੀਕ ਨੂੰ ਅਸੀਂ ਵਾਪਿਸ ਆ ਰਹੇ ਹਾਂ, ਬੋਲੋ ਤੁਹਾਨੂੰ ਕੀ ਚਾਹੀਦਾ ਹੈ। ਕੁਦਰਤੀ ਤੌਰ ਤੇ ਹੁੰਦਾ ਹੈ ਕਿ ਜੇ ਕੋਈ ਅਮਰੀਕਾ ਗਿਆ ਹੋਇਆ ਹੈ, ਇੰਗਲੈਂਡ ਗਿਆ ਹੋਇਆ ਹੈ, ਜੇ ਉਹ ਲਿਖੇ ਕਿ ਮੈਂ ਆ ਰਿਹਾਂ, ਬੜੀਆਂ ਸਿਫਾਰਸ਼ਾਂ ਪਾ ਦਿੰਦੇ ਨੇ। ਦੋਸਤ-ਮਿੱਤਰ ਵੀ ਪਾ ਦਿੰਦੇ ਨੇ ਕਿ ਆਹ ਲਿਆਈਂ, ਆਹ ਲਿਆਈਂ, ਔਹ ਲਿਆਇਓ। ਸੋ ਇਸ ਤਰ੍ਹਾਂ ਸਾਰੀਆਂ ਰਾਣੀਆਂ ਨੇ ਲਿਸਟਾਂ ਭੇਜ ਦਿਤੀਆਂ। ਰਾਜਾ ਸੀ, ਬੇਅੰਤ ਧਨ ਉਸ ਕੋਲ ਸੀ, ਕੋਈ ਕਮੀ ਨਹੀਂ ਸੀ, ਮਹਿੰਗੇ ਤੋਂ ਮਹਿੰਗੇ ਪਦਾਰਥ, ਮਹਿੰਗੇ ਤੋਂ ਮਹਿੰਗੇ ਗਹਿਣੇ ਖਰੀਦ ਸਕਦਾ ਸੀ, ਹੀਰੇ ਖਰੀਦ ਸਕਦਾ ਸੀ। ਸੋ ਰਾਜੇ ਨੇ ਲਿਸਟਾਂ ਇਕੱਠੀਆਂ ਕਰ ਲਈਆਂ, ਦੇ ਦਿਤੀਆਂ ਆਪਣੇ ਸੈਕਟਰੀ ਨੂੰ ਕਿ ਇਹ ਚੀਜ਼ਾਂ ਸਾਂਭ ਕੇ ਪੈਕ ਕਰਾ ਦਓ। ਛੋਟੀ ਰਾਣੀ, ਜਿਸ ਦਾ ਵਿਆਹ ਸਭ ਤੋਂ ਪਿਛੋਂ ਹੋਇਆ ਸੀ ਤੇ ਜੋ ਮਨੋ-ਤਨੋ ਰਾਜੇ ਨੂੰ ਪਿਆਰ ਕਰਦੀ ਸੀ, ਉਸ ਦੀ ਜਦ ਚਿੱਠੀ ਖੋਲ੍ਹੀ ਉਸ ਦੇ ਵਿਚ ਕੁਛ ਨਹੀਂ ਸੀ ਲਿਖਿਆ, ਖਾਲੀ ਕਾਗਜ਼ ਸੀ। ਕੋਨੇਂ ਤੋਂ ਕੋਨੇ ਤਾਈਂ ਲਕੀਰ ਮਾਰ ਕੇ ਵਿਚਾਲੇ ਖਾਲੀ ਛੱਡਿਆ ਹੋਇਆ ਸੀ, ਨਿੱਕਾ ਜਿਹਾ ਸਰਕਲ ਪਾਇਆ ਹੋਇਆ ਸੀ। ਚਾਰ ਲਕੀਰਾਂ ਚਾਰੇ ਕੋਨਿਆਂ ਨੂੰ ਜਾਂਦੀਆਂ ਨੇ। ਲਾਲ ਕਾਗਜ਼ ਹੈ ਤੇ ਗੋਲ ਘੇਰੇ ਦੇ ਅੰਦਰ ਬਹੁਤ ਖੂਬਸੂਰਤ ਅੱਖਰਾਂ ਦੇ ਵਿਚ 'ਸਾ' ਲਿਖ ਦਿਤਾ - 'ਸਸੇ' ਨੂੰ ਕੰਨਾ 'ਸਾ'। ਰਾਜਾ ਚਿੱਠੀ ਖੋਲ੍ਹਦਾ ਹੈ। ਰਾਜੇ ਨੇ ਦੇਖਿਆ ਕਿ ਇਹ ਚਿੱਠੀ ਕੋਈ ਬੇਮਤਲਬੀ ਨਹੀਂ ਹੈ, ਛੋਟੀ ਰਾਣੀ ਸਭ ਕੁਛ ਲਿਖ ਸਕਦੀ ਸੀ ਲੇਕਿਨ ਕਾਟੇ ਮਾਰ ਦਿਤੇ ਚਾਰੇ ਕੋਨਿਆਂ ਤੋਂ, ਵਿਚਾਲੇ ਇਕ ਘੇਰਾ ਰੱਖ ਲਿਆ। ਵਜ਼ੀਰ ਨੂੰ ਪੁੱਛਿਆ ਕਿ ਵਜ਼ੀਰ ਸਾਹਿਬ! ਮੈਨੂੰ ਇਉਂ ਲਗਦਾ ਹੈ ਇਹ ਚਿੱਠੀ ਕੋਡਵਰਡ ਵਿਚ ਲਿਖੀ ਹੋਈ ਹੈ, ਗੁਪਤ ਅੱਖਰਾਂ ਵਿਚ ਲਿਖੀ ਹੋਈ ਹੈ, ਕੋਈ ਭਾਵਨਾ ਹੈ, ਇਸ ਨੂੰ decipher ਕਰੋ। ਵਜ਼ੀਰ ਸਮਝਦਾਰ ਸੀ, ਕਹਿਣ ਲੱਗਿਆ, "ਮਹਾਰਾਜ! ਅਸੀਂ decipher ਕਰ ਲਿਆ ਹੈ। ਹਰ ਜੀਵ-ਆਤਮਾ ਚਾਰੇ ਪਾਸਿਆਂ ਤੋਂ ਵਾਸ਼ਨਾਵਾਂ ਨਾਲ ਘਿਰੀ ਹੋਈ ਹੈ, ਉਸ ਨੇ ਚਾਰੇ ਕੋਨਿਆਂ ਤੋਂ ਲਕੀਰਾਂ ਮਾਰ ਦਿਤੀਆਂ ਕਿ ਮੈਨੂੰ ਕੋਈ ਵਾਸ਼ਨਾ ਨਹੀਂ ਹੈ, ਖਤਮ ਕਰ ਦਿਤੀਆਂ ਕਿ ਕਿਸੇ ਚੀਜ਼ ਦੀ ਮੈਨੂੰ ਲੋੜ ਨਹੀਂ ਹੈ। ਕਹਿਣ ਲੱਗੇ, 'ਸਾ' ਅੱਖਰ ਉਸਨੇ ਆਪਣਾ heart ਬਣਾ ਦਿਤਾ, ਦਿਲ ਬਣਾ ਦਿਤਾ, ਆਪਣਾ ਕੇਂਦਰ ਬਣਾ ਦਿਤਾ ਕਿ ਜੇ ਮੈਨੂੰ ਕੋਈ ਚਾਹ ਹੈ ਤਾਂ ਉਹ ਕੇਵਲ ਤੁਹਾਡੇ ਦਰਸ਼ਨਾਂ ਦੀ ਲਾਲਸਾ ਹੈ। ਲਾਲ ਕਾਗਜ਼ ਹੈ 'ਸਾ' ਅੱਖਰ ਹੈ, ਉਸ ਨੇ 'ਲਾਲਸਾ' ਲਿਖ ਦਿਤਾ ਕਿ ਮੈਂ ਤੁਹਾਡੇ ਦਰਸ਼ਨ ਚਾਹੁੰਦੀ ਹਾਂ, ਮੈਨੂੰ ਹੋਰ ਕੋਈ ਚੀਜ਼ ਨਹੀਂ ਚਾਹੀਦੀ। ਰਾਜਾ ਸਾਰੀਆਂ ਰਾਣੀਆਂ ਦੀਆਂ ਚੀਜ਼ਾਂ ਲੈ ਕੇ ਜਦੋਂ ਮੁੜਿਆ, ਸਭ ਦੇ ਮਹਿਲਾਂ ਵਿਚ ਪਹੁੰਚਾ ਦਿਤੀਆਂ। ਮਹਾਰਾਣੀ ਇੰਤਜ਼ਾਰ ਕਰ ਰਹੀ ਹੈ ਕਿ ਮੇਰੇ ਮਹਿਲ ਵਿਚ ਆਏਗਾ, ਹੋਰ ਰਾਣੀਆਂ ਇੰਤਜ਼ਾਰ ਕਰ ਰਹੀਆਂ ਸਨ ਕਿ ਮੇਰੇ ਮਹਿਲ ਵਿਚ ਆਏਗਾ। ਸਾਰਾ ਸਾਮਾਨ ਵੰਡ ਦਿਤਾ। ਭਰੇ ਹੋਏ ਅਟੈਚੀਕੇਸ ਸਭ ਦੇ ਮਹਿਲਾਂ ਵਿਚ ਪਹੁੰਚਾ ਦਿਤੇ। ਰਾਜਾ ਖਾਲੀ ਹੱਥ ਤੁਰ ਪਿਆ ਤੇ ਛੋਟੀ ਰਾਣੀ ਦੇ ਮਹਿਲ ਵਿਚ ਚਲਿਆ ਗਿਆ, ਉਥੇ ਹੀ ਰਹਿਣਾ ਸ਼ੁਰੂ ਕਰ ਦਿਤਾ। ਮਹੀਨਾ, ਦੋ ਮਹੀਨੇ, ਚਾਰ ਮਹੀਨੇ ਲੰਘ ਗਏ। ਬਾਕੀ ਰਾਣੀਆਂ ਸੁਨੇਹੇ ਭੇਜਦੀਆਂ ਹਨ ਕਿ ਮਹਾਰਾਜ! ਇਕ ਵਾਰੀ ਦਰਸ਼ਨ ਤਾਂ ਦਿਓ ਲੇਕਿਨ ਆਪ ਨਹੀਂ ਜਾਂਦਾ। ਆਪਣਾ ਰਾਜਸੀ ਕਾਰੋਬਾਰ ਕਰਕੇ ਛੋਟੀ ਰਾਣੀ ਦੇ ਮਹਿਲਾਂ ਵਿਚ ਆ ਜਾਂਦਾ ਹੈ। ਅਖੀਰ ਰਾਣੀਆਂ ਨੇ ਸਿਫਾਰਸ਼ਾਂ ਪੁਆਉਣੀਆਂ ਸ਼ੁਰੂ ਕੀਤੀਆਂ। ਛੋਟੀ ਰਾਣੀ ਨੂੰ ਕਿਹਾ ਕਿ ਤੂੰ ਸਾਡੀ ਸਿਫਾਰਸ਼ ਕਰ। ਆਖਰ ਉਸ ਨੇ ਕਿਹਾ, ਮਹਾਰਾਜ! ਸਾਰੀਆਂ ਰਾਣੀਆਂ ਦਰਸ਼ਨਾਂ ਦੀਆਂ ਅਭਿਲਾਸ਼ੀ ਨੇ। ਕਹਿੰਦਾ, ਸਭ ਝੂਠ ਹੈ, ਮੈਨੂੰ ਕੋਈ ਨਹੀਂ ਚਾਹੁੰਦੀ, ਮੈਨੂੰ ਜੇ ਚਾਹਿਆ ਤਾਂ ਤੂੰ ਚਾਹਿਆ ਹੈ। ਬਾਕੀਆਂ ਨੇ ਤਾਂ ਚੀਜ਼ਾਂ ਮੰਗੀਆਂ ਸੀ, ਇਕ ਅੱਖਰ ਵੀ ਨਹੀਂ ਲਿਖਿਆ ਕਿ ਮਹਾਰਾਜ ਤੁਸੀਂ ਆ ਜਾਓ, ਸਭ ਕੁਛ ਮਿਲ ਜਾਵੇਗਾ। ਆਪਣੀਆਂ ਵਾਸ਼ਨਾਵਾਂ ਪੂਰੀਆਂ ਕਰੀਆਂ ਨੇ, ਮੇਰੀ ਨਹੀਂ ਸੀ ਲੋੜ, ਚੀਜ਼ਾਂ ਉਨ੍ਹਾਂ ਦੇ ਧਿਆਨ ਵਿਚ ਸਨ। ਸੋ ਮੈਂ ਨਹੀਂ ਜਾਣਾ।

ਅਖੀਰ ਉਨ੍ਹਾਂ ਨੇ ਰਾਜੇ ਨੂੰ ਮਿਲਣ ਲਈ ਸਮਾਂ ਮਿੱਥ ਲਿਆ, ਯਥਾ ਯੋਗ ਆਪੋ ਆਪਣੇ ਮਹਿਲਾਂ ਵਿਚ ਪ੍ਰਬੰਧ ਕੀਤਾ। ਜਦੋਂ ਰਾਜਾ ਵਾਰੀ ਵਾਰੀ ਹਰ ਰਾਣੀ ਦੇ ਮਹਿਲ ਵਿਚ ਪਹੁੰਚਦਾ ਹੈ ਤਾਂ ਰਾਣੀਆਂ ਰਾਜੇ ਦੇ ਚਰਨਾਂ ਤੇ ਮਸਤਕ ਨਿਵਾਉਂਦੀਆਂ ਨੇ ਕਿ ਮਹਾਰਾਜ ਸਾਥੋਂ ਕੀ ਭੁੱਲ ਹੋ ਗਈ, ਸਾਡੀ ਭੁੱਲ ਦੀ ਸੋਧ ਕਰੋ। ਕਹਿਣ ਲੱਗਿਆ, ਤੁਹਾਨੂੰ ਮੇਰੀ ਲੋੜ ਨਹੀਂ ਸੀ, ਚੀਜ਼ਾਂ ਦੀ ਲੋੜ ਸੀ। ਉਹ ਤੁਸੀਂ ਲਿਖ ਦਿਤੀਆਂ, ਇਕ ਅੱਖਰ ਵੀ ਨਹੀਂ ਕਿਸੇ ਨੇ ਮੇਰੇ ਬਾਰੇ ਨਹੀਂ ਲਿਖਿਆ। ਸਾਰੀਆਂ ਚਿੱਠੀਆਂ ਮੈਂ ਬਾਰ-ਬਾਰ ਪੜ੍ਹੀਆਂ ਕਿ ਕਿਤੇ ਤੁਸੀਂ ਲਿਖਿਆ ਹੋਵੇ ਕਿ ਸਾਡਾ ਹਿਰਦਾ ਬਹੁਤ ਪ੍ਰਸੰਨ ਹੋਇਆ ਹੈ ਤੁਸੀਂ ਆ ਰਹੇ ਹੋ, ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ ਤੇ ਸਹਿਜ ਸੁਭਾਅ ਜੇ ਇਹ ਚੀਜ਼ਾਂ ਲਿਆ ਸਕਦੇ ਹੋ ਤਾਂ ਲਿਆਉਣੀਆਂ। ਤੁਸੀਂ ਤਾਂ ਤਾਕੀਦ ਕੀਤੀ ਹੈ ਕਿ ਇਹ ਚੀਜ਼ਾਂ ਜ਼ਰੂਰ ਲਿਆਉਣੀਆਂ, ਭੁੱਲਣਾ ਨਹੀਂ, ਇਹ ਆਪਣੇ ਦੇਸ਼ ਵਿਚ ਨਹੀਂ ਮਿਲਦੀਆਂ।

ਸੋ ਮਹਾਰਾਜ ਕਹਿੰਦੇ ਹਨ ਕਿ ਕਿਸੇ ਵਿਰਲੇ ਦੇ ਹਿਰਦੇ ਦੇ ਅੰਦਰ ਲਾਲਸਾ ਹੈ ਕਿ ਪ੍ਰਭੂ ਦੇ ਦਰਸ਼ਨ ਪਾਈਏ, ਬਾਕੀ ਸੰਸਾਰ ਨੂੰ ਤਾਂ ਲਾਲਸਾ ਹੈ ਪੁੱਤਰਾਂ ਦੀ, ਕਾਰੋਬਾਰ ਦੀ, ਮੇਰਾ ਕਾਰੋਬਾਰ ਚੱਲ ਜਾਏ। ਕੋਈ ਕਹਿੰਦਾ, ਮੇਰਾ ਮਨੋਰਥ ਪੂਰਾ ਹੋ ਜਾਵੇ। ਕੋਈ ਕਹਿੰਦਾ ਹੈ ਮੇਰੇ ਮਨ ਵਿਚ ਸ਼ਾਂਤੀ ਆ ਜਾਵੇ। ਪੜ੍ਹਨ ਵਾਲਾ ਕਹਿੰਦਾ ਹੈ, ਮੇਰੇ ਨੰਬਰ ਬਹੁਤੇ ਆ ਜਾਣ, ਨੌਕਰੀ ਜਿਸ ਨੂੰ ਨਹੀਂ ਮਿਲੀ, ਉਹ ਕਹਿੰਦਾ ਹੈ ਮੈਨੂੰ ਛੇਤੀਂ

'ਆਤਮ ਮਾਰਗ', ਅਗਸਤ, 2000

